# ਪੰਜਾਬੀ ਕ੍ਰਿਸ਼ਨ ਕਾਵਿ ਅਤੇ ਸੂਰਦਾਸ

ਗੁਰਸ਼ਰਨ ਕੌਰ ਜੱਗੀ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# PUNJABI KRISHAN KAVYA ATE SURDAS

*translated & edited*
*by*
Mrs. GURSHARAN KAUR JAGGI
M.A. (Punjabi & Hindi), Ph.D.
Lecturer in Punjabi
R.K.S.D. College, Kaithal

ਸੋਧਕ
ਡਾ. ਮਨਮੋਹਨ ਸਹਿਗਲ, ਪ੍ਰੋਫ਼ੈਸਰ ਅਤੇ ਅਧਿਅਕਸ਼, ਹਿੰਦੀ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

1982
ਪਹਿਲੀ ਵਾਰ : 500
ਮੁੱਲ : 14-00

ਸਰਦਾਰ ਗੁਰਬਚਨ ਸਿੰਘ ਐਮ.ਐਸ-ਸੀ., ਰਜਿਸਟ੍ਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪੰਜਾਬੀ
ਯੂਨੀਵਰਸਿਟੀ ਪ੍ਰੈਸ, ਪਟਿਆਲਾ ਤੋਂ ਛਪਵਾ ਕੇ ਪ੍ਰਕਾਸ਼ਿਤ ਕੀਤੀ

# ਦੋ ਸ਼ਬਦ

ਮਹਾਤਮਾ ਸੂਰਦਾਸ ਮੱਧ ਯੁਗ ਦੀ ਭਗਤੀ ਲਹਿਰ ਦੇ ਪ੍ਰਮੁਖ ਕਵੀ ਅਤੇ ਧਰਮ ਸਾਧਕ ਸਨ। ਵੱਲਭਾਚਾਰਯ ਤੋਂ ਦੀਕਸ਼ਿਤ ਹੋ ਕੇ ਇਨ੍ਹਾਂ ਨੇ ਸ੍ਰੀ ਕ੍ਰਿਸ਼ਣ ਦੇ ਚਰਿਤ੍ਰ ਨੂੰ ਇਤਨੀ ਮਿਠੀ, ਰਸੀਲੀ ਅਤੇ ਪ੍ਰਭਾਵਸ਼ਾਲੀ ਬ੍ਰਜ ਭਾਸ਼ਾ ਵਿਚ ਗਾਇਆ ਕਿ ਭਾਰਤੀ ਸਾਹਿੱਤ ਵਿਚ ਹੀ ਨਹੀਂ, ਵਿਸ਼ਵ ਸਾਹਿੱਤ ਵਿਚ ਵੀ ਇਨ੍ਹਾਂ ਦੇ ਕਵਿਤ੍ਵ ਦੀ ਮਹੱਤਵ ਸਥਾਪਨਾ ਹੋ ਗਈ। ਇਹੀ ਕਾਰਣ ਹੈ ਕਿ ਸ੍ਰੀ ਕ੍ਰਿਸ਼ਣ ਭਗਤੀ ਸ਼ਾਖਾ ਵਿਚ ਇਨ੍ਹਾਂ ਨੇ ਸ਼ਿਰੋਮਣੀ ਕਵੀ ਦਾ ਸਥਾਨ ਪ੍ਰਾਪਤ ਕੀਤਾ।

ਹੋਰਨਾਂ ਮਹਾਪੁਰਸ਼ਾਂ ਦੀਆਂ ਜਨਮ-ਸ਼ਤਾਬਦੀਆਂ ਵਾਂਗ ਮਹਾਤਮਾ ਸੂਰਦਾਸ ਦੀ ਪੰਜਵੀਂ ਜਨਮ-ਸ਼ਤਾਬਦੀ ਵੀ ਪੰਜਾਬੀ ਯੂਨੀਵਰਸਿਟੀ ਵੱਲੋਂ ਸਾਹਿਤਿਕ ਦ੍ਰਿਸ਼ਟੀ ਤੋਂ ਮਨਾਈ ਗਈ ਹੈ। ਇਸ ਅਵਸਰ 'ਤੇ ਯੂਨੀਵਰਸਿਟੀ ਦੇ ਹਿੰਦੀ ਵਿਭਾਗ ਨੇ ਇਕ ਸੈਮੀਨਾਰ ਕੀਤਾ, ਜਿਸ ਵਿਚ ਪੰਜਾਬ ਵਿਚ ਰਚੇ ਗਏ ਕ੍ਰਿਸ਼ਣ-ਕਾਵਿ ਦੇ ਸੰਦਰਭ ਵਿਚ ਸੂਰਦਾਸ ਦੇ ਕਾਵਿ ਦੇ ਵਿਸ਼ਲੇਸ਼ਣ ਸੰਬੰਧੀ ਦਸ ਖੋਜ ਪੱਤਰ ਪੜ੍ਹੇ ਗਏ। ਇਨ੍ਹਾਂ ਖੋਜ ਪੱਤਰਾਂ ਦੇ ਪੰਜਾਬੀ ਵਿਚ ਅਨੁਵਾਦ ਅਤੇ ਸੰਪਾਦਨ ਦਾ ਕੰਮ ਡਾ. ਗੁਰਸ਼ਰਨ ਕੌਰ ਨੂੰ ਸੌਂਪਿਆ ਗਿਆ ਅਤੇ ਇਸ ਕੰਮ ਦੇ ਸੋਧਕ ਦੀ ਜ਼ੁੰਮੇਵਾਰੀ ਡਾ. ਮਨਮੋਹਨ ਸਹਿਗਲ ਨੇ ਨਿਭਾਈ, ਜੋ ਇਸ ਸੈਮੀਨਾਰ ਦੇ ਸੰਯੋਗਕ ਵੀ ਸਨ।

ਮੈਨੂੰ ਵਿਸ਼ਵਾਸ ਹੈ ਕਿ ਸ੍ਰੀ ਕ੍ਰਿਸ਼ਣ ਸੰਬੰਧੀ ਸਾਹਿੱਤ ਵਿਚ ਰੁਚੀ ਰਖਣ ਵਾਲੇ ਪਾਠਕ ਇਸ ਤੋਂ ਲਾਭ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਭਗਤ ਸਿੰਘ**
ਵਾਈਸ-ਚਾਂਸਲਰ

# ਵਿਸ਼ੇ-ਸੂਚੀ


| | | | |
|---|---|---|---|
| | ਦੋ ਸ਼ਬਦ | | iii |
| | ਭੂਮਿਕਾ | | v |
| 1. | ਪੰਜਾਬੀ ਕ੍ਰਿਸ਼ਣ-ਕਾਵਿ | —ਡਾ. ਮਨਮੋਹਨ ਸਿੰਘ | 1 |
| 2. | ਪੰਜਾਬ ਵਿਚ ਰਚੇ ਗਏ ਮੱਧ-ਕਾਲੀਨ ਕ੍ਰਿਸ਼ਣ-ਕਾਵਿ ਉਤੇ ਸੂਰਦਾਸ ਦਾ ਪ੍ਰਭਾਵ | —ਡਾ. ਰਾਮ ਪ੍ਰਕਾਸ਼ | 17 |
| 3. | ਗੁਰਮੁਖੀ ਲਿਪੀ ਵਿਚ ਉਪਲਬਧ ਹਿੰਦੀ ਕ੍ਰਿਸ਼ਣ-ਕਾਵਿ ਅਤੇ ਕ੍ਰਿਸ਼ਣਾ-ਵਤਾਰ ਦੀ ਵਿਸ਼ਿਸ਼ਟਤਾ | —ਡਾ. ਜਯ ਭਗਵਾਨ ਗੋਇਲ | 27 |
| 4. | ਸੂਰ ਸਾਹਿੱਤ ਵਿਚ ਪ੍ਰੇਮ ਦੀ ਕਲਪਨਾ | —ਡਾ. ਵਿਜਯ ਪਾਲ ਸਿੰਘ | 36 |
| 5. | ਸੂਰ ਅਤੇ ਉਨ੍ਹਾਂ ਦਾ ਮਨੋਵਿਗਿਆਨ | —ਡਾ. (ਸ੍ਰੀਮਤੀ) ਸ਼ਾਂਤਾ ਲਾਂਬਾ | 46 |
| 6. | ਸੂਰ-ਸਾਹਿੱਤ ਵਿਚ ਵਰਣਿਤ ਲੋਕ-ਜੀਵਨ | —ਡਾ. ਓਮ ਪ੍ਰਕਾਸ਼ ਸ਼ਰਮਾ ਸ਼ਾਸਤ੍ਰੀ | 52 |
| 7. | ਸੂਰ ਦੀ ਨਾਰੀ : ਆਧੁਨਿਕ ਬੋਧ ਦੀ ਕਸੌਟੀ 'ਤੇ | —ਡਾ. ਬ੍ਰਜਮੋਹਨ ਸ਼ਰਮਾ | 64 |
| 8. | ਸੂਰਦਾਸ : ਮੱਧਯੁਗੀਨ ਸਮੀਖਿਅਕਾਂ ਦੀ ਦ੍ਰਿਸ਼ਟੀ ਵਿਚ | —ਡਾ. ਲੀਲਾਧਰ ਵਿਯੋਗੀ | 74 |
| 9. | ਸੂਰਦਾਸ ਦਾ ਰਾਮ-ਕਾਵਿ | —ਡਾ. ਚਰਣ ਦਾਸ ਸ਼ਾਸਤ੍ਰੀ | 81 |
| 10. | ਮਹਾਕਵੀ ਸੂਰ : ਮਹਾਨਤਾ ਦੇ ਕੁਝ ਬਿੰਦੂ | —ਡਾ. ਪੁਸ਼ਪਪਾਲ ਸਿੰਘ | 92 |
| | ਲੇਖਕ ਪਰਿਚਯ | | 100 |

# ਭੂਮਿਕਾ

ਪੰਜਾਬ ਨਾਲ ਕ੍ਰਿਸ਼ਣ-ਕਥਾ ਦਾ ਸੰਬੰਧ ਮਹਾਭਾਰਤ ਜਿੰਨਾ ਹੀ ਪ੍ਰਾਚੀਨ ਮੰਨਿਆ ਜਾ ਸਕਦਾ ਹੈ, ਕਿਉਂਕਿ ਮਹਾਭਾਰਤ ਦੀਆਂ ਸਾਰੀਆਂ ਮਹੱਤਵਪੂਰਣ ਘਟਨਾਵਾਂ ਦਾ ਸੰਬੰਧ-ਖੇਤਰ ਪੰਜਾਬ ਹੀ ਹੈ। ਇਸ ਲਈ ਕ੍ਰਿਸ਼ਣ-ਕਥਾ ਨਾਲ ਪੰਜਾਬ ਦਾ ਸੰਬੰਧ ਬੜੇ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ। ਇਹ ਸੰਬੰਧ ਰਾਮ-ਕਥਾ ਨਾਲੋਂ ਵੀ ਅਧਿਕ ਨਿਕਟ ਹੈ। ਪੰਜਾਬ ਦੇ ਇਤਿਹਾਸਿਕ ਸਥਾਨਾਂ, ਇਸਤਰੀ-ਪੁਰਸ਼ਾਂ ਦੇ ਨਾਵਾਂ, ਪੁਰਬਾਂ ਅਤੇ ਉਤਸਵਾਂ ਤੇ ਹੋਰ ਸਭਿਆਚਾਰਿਕ ਪਰੰਪਰਾਵਾਂ ਦਾ ਸੰਬੰਧ ਕ੍ਰਿਸ਼ਣ-ਕਥਾ ਨਾਲ ਬੜੇ ਵਿਆਪਕ ਰੂਪ ਵਿਚ ਹੈ। ਇਸ ਲਈ ਪੰਜਾਬ ਵਿਚ ਰਚੇ ਗਏ ਸਾਹਿੱਤ ਵਿਚ ਕ੍ਰਿਸ਼ਣ-ਕਥਾ ਦਾ ਸੰਜੋਗ, ਉਸੇ ਸਮੇਂ ਤੋਂ ਮੰਨਣਾ ਪਵੇਗਾ, ਜਦੋਂ ਤੋਂ ਵਿਆਸ ਮੁਨੀ ਨੇ ਮਹਾਭਾਰਤ ਦੀ ਰਚਨਾ ਕੀਤੀ ਸੀ।

ਪੰਜਾਬ ਵਿਚ ਸਾਹਿੱਤ ਰਚਨਾ ਲਈ ਵਰਤੀਆਂ ਜਾਣ ਵਾਲੀਆਂ ਭਾਸ਼ਾਵਾਂ, ਜਿਵੇਂ ਬ੍ਰਜ ਅਤੇ ਪੰਜਾਬੀ, ਮਹਾਭਾਰਤ ਦੀਆਂ ਮੂਲ ਭਾਸ਼ਾਵਾਂ ਤੋਂ ਕਈ ਪੜਾ ਲੰਘ ਕੇ ਹੋਂਦ ਵਿਚ ਆਈਆਂ ਅਤੇ ਅਨੇਕ ਪਰਿਸਥਿਤੀਆਂ ਅਤੇ ਪਰੰਪਰਾਵਾਂ ਇਨ੍ਹਾਂ ਦੇ ਵਿਕਾਸ ਵਿਚ ਸਹਾਇਕ ਹੋਈਆਂ। ਜੇ ਅਸੀਂ ਸਿੱਧਾਂ ਦੇ ਕਾਵਿ ਵਿਚ ਉਕਤ ਭਾਸ਼ਾਵਾਂ ਨੂੰ ਸਥਾਪਿਤ ਹੁੰਦੇ ਵੇਖੀਏ ਅਤੇ ਬਾਬਾ ਫ਼ਰੀਦ ਦੀ ਬਾਣੀ ਵਿਚ ਉਜਾਗਰ ਹੁੰਦਾ ਕਹੀਏ, ਤਾਂ ਨਿਸਚੇ ਹੀ ਗੁਰੂ ਸਾਹਿਬਾਨ ਦੀ ਬਾਣੀ ਵਿਚ ਇਨ੍ਹਾਂ ਦੋਹਾਂ ਭਾਸ਼ਾਵਾ ਦੇ ਸਹੀ ਅਤੇ ਵਿਕਸਿਤ ਰੂਪ ਨੂੰ ਸਵੀਕਾਰ ਕੀਤਾ ਜਾ ਸਕਦਾ ਹੈ। ਭਾਵੇਂ ਪੰਜਾਬ ਦੀਆਂ ਹੱਦਾਂ ਸਮੇਂ ਸਮੇਂ ਬਦਲਦੀਆਂ ਰਹੀਆਂ ਹਨ, ਫਿਰ ਵੀ ਪੰਜਾਬ ਵਿਚ ਕ੍ਰਿਸ਼ਣ, ਕਿਸ਼ਨ, ਕਾਹਨ, ਸ਼ਿਆਮ, ਊਧੋ, ਰਾਧਾ, ਗੋਪੀ, ਦੇਵਕੀ, ਵਾਸਦੇਵ, ਨੰਦ, ਯਸ਼ੋਧਾ ਆਦਿ ਨਾਵਾਂ ਦਾ ਇਤਨਾ ਅਧਿਕ ਪ੍ਰਚਲਨ ਰਿਹਾ ਹੈ ਕਿ ਕ੍ਰਿਸ਼ਣ-ਕਥਾ ਦੇ ਪੰਜਾਬ ਨਾਲ ਸੰਬੰਧਿਤ ਹੋਣ 'ਤੇ ਵਿਸ਼ਵਾਸ ਕਰ ਲੈਣ ਵਿਚ ਕੋਈ ਰੁਕਾਵਟ ਪੇਸ਼ ਨਹੀਂ ਆਂਦੀ। ਪੰਜਾਬ ਦੇ ਨਵੇਂ ਪੁਰਾਣੇ ਲੋਕ-ਗੀਤਾਂ, ਲੋਕ-ਕਥਾਵਾਂ ਅਤੇ ਲੋਕ-ਤਿਉਹਾਰਾਂ ਵਿਚ ਕ੍ਰਿਸ਼ਣ-ਕਥਾ ਦੇ ਅਸੰਖਾਂ ਪ੍ਰਸੰਗ ਵੇਖੇ ਜਾ ਸਕਦੇ ਹਨ। ਲੋਕ-ਗੀਤਾਂ ਵਿਚ ਕਾਹਨ-ਗੁਜਰੀ ਦੇ ਸੰਵਾਦ ਵਿਸ਼ੇਸ਼ ਸਥਾਨ ਰਖਦੇ ਹਨ। ਇਨ੍ਹਾਂ ਵਿਚ ਸ਼ਿੰਗਾਰ ਦਾ ਭਾਵ ਪ੍ਰਮੁਖ ਹੈ। ਸ੍ਰੀ ਕ੍ਰਿਸ਼ਣ ਦੇ ਜਨਮ ਤੋਂ ਲੈ ਕੇ ਮਥਰਾ ਜਾਣ ਤਕ ਦੀਆਂ ਅਨੇਕ ਲੀਲਾਵਾਂ ਲੋਕ-ਗੀਤਾਂ ਦਾ ਆਧਾਰ ਬਣੀਆਂ ਹਨ। ਆਦਰਸ਼ ਪਤੀ ਦੇ ਪ੍ਰਤੀਕ ਰੂਪ ਵਿਚ ਪੰਜਾਬੀ ਲੋਕ ਗੀਤਾਂ ਵਿਚ ਕ੍ਰਿਸ਼ਣ ਵਰਗੇ ਵਰ ਦੀ ਇੱਛਾ ਰਖਣ ਵਾਲੀਆਂ ਮੁਟਿਆਰਾਂ ਆਪਣੀ ਭਾਵ-ਭੂਮੀ ਨੂੰ ਸਪੱਸ਼ਟ ਕਰਦੀਆਂ ਹੋਈਆਂ ਗਿੱਧੇ ਦੀਆਂ ਬੋਲੀਆਂ ਨਾਲ ਨਚ ਉਠਦੀਆਂ ਹਨ—'ਬਾਬਲ ! ਜਿਉਂ ਤਾਰਿਆਂ ਵਿਚੋਂ ਚੰਨ, ਚੰਨਾਂ ਵਿਚ ਕਾਨ੍ਹ, ਕਨ੍ਹੀਆ ਵਰ ਲੋੜੀਏ'।

ਪੰਜਾਬ ਵਿਚ ਕ੍ਰਿਸ਼ਣ-ਕਥਾ ਦੀ ਲੋਕ-ਪ੍ਰਿਯਤਾ ਮੱਧ-ਕਾਲ ਵਿਚ ਇਥੇ ਰਚੇ ਗਏ ਬਹੁਤ ਸਾਰੇ ਕ੍ਰਿਸ਼ਣ-ਸਾਹਿੱਤ ਤੋਂ ਵੀ ਪ੍ਰਗਟ ਹੈ। ਮੌਲਿਕ ਕ੍ਰਿਸ਼ਣ-ਕਾਵਿ ਲਿਖਣ ਦੇ ਨਾਲ ਨਾਲ ਪੰਜਾਬ ਦੇ ਕਵੀਆਂ ਨੇ ਮਹਾਭਾਰਤ, ਗੀਤਾ, ਸੂਰਸਾਗਰ ਅਤੇ ਅਸ਼ਟਛਾਪ ਦੇ ਹੋਰਨਾਂ ਕਵੀਆਂ

ਦੀਆਂ ਰਚਨਾਵਾਂ ਦੇ ਅਨੁਵਾਦ ਅਤੇ ਗੁਰਮੁਖੀ ਵਿਚ ਲਿਪੀਅੰਤਰ ਵੀ ਤਿਆਰ ਕੀਤੇ ਹਨ। ਹੱਥ-ਲਿਖਤਾਂ ਦੇ ਰੂਪ ਵਿਚ ਇਹ ਸਾਹਿੱਤ ਅਜ ਵੀ ਪੁਰਾਣੇ ਪੁਸਤਕਾਲਿਆਂ ਵਿਚ ਮੌਜੂਦ ਹੈ। ਆਧੁਨਿਕ ਕਾਲ ਦੇ ਵੀ ਕਈ ਕਵੀਆਂ ਨੇ ਆਪਣੇ ਕੱਥ ਨੂੰ ਕ੍ਰਿਸ਼ਣ-ਚਰਿਤ੍ਰ ਵਿਚੋਂ ਲਭਿਆ ਹੈ। ਪੰਜਾਬੀ ਕਵੀਆਂ ਦੁਆਰਾ ਆਧੁਨਿਕ ਕਾਲ ਵਿਚ ਲਿਖੇ ਬਾਰਹਮਾਹੇਂ ਵੀ ਅਧਿਕਤਰ ਕ੍ਰਿਸ਼ਣ-ਕਥਾ ਨਾਲ ਸੰਬੰਧਿਤ ਹਨ। ਮਾਲਵੇ ਦੀ ਕਵੀਸ਼ਰੀ ਵਿਚ ਵੀ ਕ੍ਰਿਸ਼ਨ-ਕਥਾ ਦੇ ਪ੍ਰਸੰਗਾਂ ਨੂੰ ਚਿਤਰਿਆ ਗਿਆ ਹੈ।

ਪੰਜਾਬ ਵਿਚ ਰਚਿਆ ਕ੍ਰਿਸ਼ਣ-ਕਾਵਿ ਦੋ ਸਮਾਨਾਂਤਰ ਧਾਰਾਵਾਂ ਵਿਚ ਪ੍ਰਵਾਹਿਤ ਰਿਹਾ ਹੈ। ਪਹਿਲੀ ਧਾਰਾ ਗੁਰਮੁਖੀ ਲਿਪੀ ਵਿਚ ਲਿਖੇ ਬ੍ਰਜਭਾਸ਼ੀ ਕ੍ਰਿਸ਼ਣ-ਕਾਵਿ ਦੀ ਹੈ ਅਤੇ ਦੂਜੀ ਧਾਰਾ ਦਾ ਸੰਬੰਧ ਪੰਜਾਬੀ ਭਾਸ਼ਾ ਵਿਚ ਰਚੇ ਗਏ ਕ੍ਰਿਸ਼ਣ-ਕਾਵਿ ਨਾਲ ਹੈ। ਬ੍ਰਜ ਭਾਸ਼ਾ ਦੇ ਕ੍ਰਿਸ਼ਣ-ਕਾਵਿ ਦੇ ਬੀਜ ਗੁਰੂ ਗ੍ਰੰਥ ਸਾਹਿਬ ਵਿਚ ਮਿਲ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕ੍ਰਿਸ਼ਣ ਸੰਬੰਧੀ ਅਨੇਕ ਨਾਵਾਂ ਦੀ ਵਰਤੋਂ ਤੋਂ ਛੁੱਟ ਅਨੇਕ ਅਜਿਹੇ ਪਦ ਵੀ ਮਿਲਦੇ ਹਨ, ਜਿਨ੍ਹਾਂ ਵਿਚ ਸ੍ਰੀ ਕ੍ਰਿਸ਼ਣ ਸੰਬੰਧੀ ਪ੍ਰਸੰਗਾਂ ਦਾ ਵਰਣਨ ਹੋਇਆ ਹੈ। ਸੰਨ ੧੬੨੩ ਈ. (ਸੰ. ੧੬੮੦ ਬਿ.) ਦੇ ਨੇੜੇ ਤੇੜੇ ਕਵੀ ਹਿਰਦੇ ਰਾਮ ਭੱਲਾ ਨੇ 'ਰੁਕਮਣੀ-ਮੰਗਲ' ਅਤੇ 'ਸੁਦਾਮਾ ਚਰਿਤ੍ਰ' ਨਾਂ ਦੀਆਂ ਬ੍ਰਜ ਭਾਸ਼ਾ ਵਿਚ ਰਚਨਾਵਾਂ ਕੀਤੀਆਂ। ਇਸੇ ਸਮੇਂ ਵਿਚ ਸੋਢੀ ਮਿਹਰਬਾਨ ਦਾ ਰਚਿਆ 'ਸੁਖਮਨੀ ਸਹੰਸਰਨਾਮ' ਨਾਂ ਦਾ ਗ੍ਰੰਥ ਮਿਲਦਾ ਹੈ ਜਿਸ ਵਿਚ ਸਗੁਣਵਾਦੀ ੨੪ ਅਵਤਾਰਾਂ ਅਤੇ ਸੰਤਾਂ ਭਗਤਾਂ ਦੇ ਚਰਿਤ੍ਰ-ਪ੍ਰਸੰਗ ਵਰਣਿਤ ਹਨ। ਇਸ ਗ੍ਰੰਥ ਦੀ ੨੫ਵੀਂ ਅਸ਼ਟਪਦੀ ਦੇ ਰੂਪ ਵਿਚ ਸ੍ਰੀ ਕ੍ਰਿਸ਼ਣ ਦਾ ਚਰਿਤ੍ਰ ਗੱਦ-ਪੱਦ ਦੋਹਾਂ ਵਿਚ ਅੰਕਿਤ ਕੀਤਾ ਗਿਆ ਹੈ, ਜਿਸ ਵਿਚ ਕਾਵਿ ਭਾਗ ਸੋਢੀ ਮਿਹਰਬਾਨ ਦਾ ਅਤੇ ਗੱਦ ਭਾਗ ਸੋਢੀ ਹਰੀ ਜੀ ਦਾ ਮੰਨਿਆ ਜਾਂਦਾ ਹੈ। ਸੁਤੰਤਰ ਤੌਰ ਤੇ ਇਹ ਰਚਨਾ 'ਆਦਿ ਮਹਾਭਾਰਤ' ਅਤੇ 'ਕਥਾ ਕ੍ਰਿਸ਼ਣ ਚੰਦਰ ਕੀ' ਦੇ ਨਾਂ ਅਧੀਨ ਵੀ ਮਿਲਦੀ ਹੈ। ਇਸ ਦਾ ਅਧਿਕਾਂਸ਼ ਭਾਗ ਗੱਦ ਵਿਚ ਹੈ। ਸੰਨ ੧੬੮੩ ਈ. (ਸੰ. ੧੭੪੦ ਬਿ.) ਦੇ ਨੇੜੇ ਤੇੜੇ ਆਲਮ ਕਵੀ ਨੇ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਆ ਕੇ 'ਸਿਆਮ ਸਨੇਹੀ' ਅਤੇ 'ਸੁਦਾਮਾ ਚਰਿਤ' ਨਾਂ ਦੀਆਂ ਰਚਨਾਵਾਂ ਤਿਆਰ ਕੀਤੀਆਂ। 'ਸ਼ਿਆਮ ਸਨੇਹੀ' ਵਿਚ ਰੁਕਮਣੀ ਦੇ ਵਿਆਹ ਦਾ ਵਿਸਤਾਰ ਸਹਿਤ ਵਰਣਨ ਹੈ। ਕਵੀ ਬ੍ਰਜ ਭਾਸ਼ਾ ਦਾ ਪ੍ਰਬੀਨ ਲੇਖਕ ਹੈ।

ਆਲਮ ਤੋਂ ਉਪਰੰਤ ਗੁਰੂ ਹਰਗੋਬਿੰਦ ਦੇ ਜਵਾਈ ਭਾਈ ਸਾਧੂ ਰਾਮ (ਸਾਧੂ ਜਨ) ਦਾ ਲਿਖਿਆ ਇਕ 'ਸੁਦਾਮਾ ਚਰਿਤਰਿ' ਵੀ ਮਿਲਦਾ ਹੈ। ਸਾਧੂ ਜਨ ਪੰਜਾਬੀ ਦੇ ਇਕ ਭਗਤ ਕਵੀ ਸਨ, ਪਰ ਉਨ੍ਹਾਂ ਦੀ ਉਪਰੋਕਤ ਰਚਨਾ ਬ੍ਰਜ ਭਾਸ਼ਾ ਦੇ ਅਧਿਕ ਨੇੜੇ ਹੈ। ਸਤਾਰ੍ਹਵੀਂ ਸਦੀ ਦੇ ਅੰਤ ਵਿਚ ਗੁਰੂ ਗੋਬਿੰਦ ਸਿੰਘ ਦੀ ਪ੍ਰੇਰਣਾ ਨਾਲ ਭਾਰਤੀ ਸੰਸਕ੍ਰਿਤੀ ਨਾਲ ਸੰਬੰਧਿਤ ਬਹੁਤ ਸਾਰੇ ਕਾਵਿ ਦੀ ਰਚਨਾ ਪਾਂਵਟਾ ਸਾਹਿਬ ਅਤੇ ਆਨੰਦਪੁਰ ਸਾਹਿਬ ਵਿਚ ਕੀਤੀ ਗਈ। ਉਨ੍ਹਾਂ ਦੇ ੫੨ ਕਵੀ ਇਤਿਹਾਸ ਪ੍ਰਸਿੱਧ ਹਨ। ਗੁਰੂ ਸਾਹਿਬ ਨੇ ਆਪ ਵੀ 'ਧਰਮ ਯੁੱਧ ਦੀ ਚਾਹ' ਲਈ ਬਹੁਤ ਸਾਰੇ ਕਾਵਿ ਦੀ ਰਚਨਾ ਕੀਤੀ। 'ਦਸਮ ਗ੍ਰੰਥ' ਵਿਚ ਸੰਕਲਿਤ 'ਕ੍ਰਿਸ਼ਣਾਵਤਾਰ' ਇਸ ਸੰਬੰਧ ਵਿਚ ਵਿਸ਼ੇਸ਼ ਉਲੇਖਯੋਗ ਹੈ। ੨੪੯੨ ਦੀਰਘ ਛੰਦਾਂ ਦੀ ਇਸ ਰਚਨਾ ਵਿਚ ਕ੍ਰਿਸ਼ਣ-ਚਰਿਤ੍ਰ ਨਾਲ ਸੰਬੰਧਿਤ ਬਾਲ ਲੀਲਾ, ਰਾਸ ਲੀਲਾ, ਗੋਪੀ-ਵਿਰਹ ਦੇ ਵਰਣਨ ਤੋਂ ਇਲਾਵਾ ਸ੍ਰੀ ਕ੍ਰਿਸ਼ਣ ਦੇ ਯੁੱਧਾਂ ਦਾ ਵਿਸ਼ੇਸ਼ ਚਿਤ੍ਰਣ ਹੋਇਆ ਹੈ। ਅਜਿਹੇ ਚਿਤ੍ਰਣ ਵੇਲੇ ਯੁੱਧ ਦੀ ਲੋੜ ਅਨੁਸਾਰ ਅਨੇਕ ਪ੍ਰਕਾਰ ਦੇ

ਕਾਲਪਨਿਕ ਸੈਨਾ-ਨਾਇਕਾਂ ਅਤੇ ਯੁੱਧ-ਪ੍ਰਸੰਗਾਂ ਦੀ ਯੋਜਨਾ ਵੀ ਕੀਤੀ ਗਈ ਹੈ। ਕਿਉਂਕਿ ਧਰਮ ਰਖਿਆ ਲਈ ਭਾਰਤੀਆਂ ਦੇ ਮਨ ਵਿਚ ਯੁੱਧ ਪ੍ਰਤਿ ਆਕਰਸ਼ਣ ਪੈਦਾ ਕਰਨਾ ਅਤਿਅੰਤ ਜ਼ਰੂਰੀ ਸੀ। ਇਸ ਯੁੱਧ-ਵਰਣਨ ਦਾ ਅਪ੍ਰਸਤੁਤ ਵਿਧਾਨ ਵਿਸ਼ੇਸ਼ ਉਲੇਖਯੋਗ ਹੈ, ਜਿਸ ਵਿਚ ਯੁੱਧ ਨੂੰ ਸੁਖਦਾਇਕ ਉਪਮਾਨਾਂ ਰਾਹੀਂ ਚਿਤਰ ਕੇ ਇਕ ਆਕਰਸ਼ਕ ਵਸਤੂ ਸਿੱਧ ਕੀਤਾ ਗਿਆ ਹੈ।

ਕਵੀ ਸਾਹਿਬ ਦਾਸ ਕ੍ਰਿਤ 'ਸੁਦਾਮਾ-ਚਰਿਤ੍ਰ' ਅਤੇ ਲਾਹੌਰ ਦੇ ਕਵੀ ਰਾਮਦਾਸ ਮਿਸ਼੍ਰ ਰਚਿਤ 'ਰਾਸ-ਬਿਲਾਸ' ਦੋਵੇਂ ਪੰਜਾਬ ਦੀਆਂ ਸੀਮਾਵਾਂ ਵਿਚ ਰਚੀਆਂ ਗਈਆਂ ਅਤਿਅੰਤ ਮਧੁਰ ਅਤੇ ਹਰਮਨ ਪਿਆਰੀਆਂ ਰਚਨਾਵਾਂ ਹਨ। ਰਾਮਦਾਸ ਮਿਸ਼੍ਰ ਨੇ ਰਾਧਾ ਅਤੇ ਕ੍ਰਿਸ਼ਣ ਦੇ ਜੀਵਨ ਦੇ ਅਨੇਕ ਆਕਰਸ਼ਕ ਪ੍ਰਸੰਗਾਂ ਨੂੰ ਕਾਵਿ-ਬੱਧ ਕੀਤਾ ਹੈ। ਇਹ ਰਚਨਾ ਤਿੰਨ ਉਲਾਸਾਂ ਵਿਚ ਵੰਡੀ ਹੋਈ ਹੈ ਅਤੇ ਹਰ ਇਕ ਉਲਾਸ ਵਿਚ ਸੱਤ ਸੱਤ ਵਿਲਾਸ ਹਨ। ਹਿੰਦੀ ਦੇ ਰੀਤੀ ਕਾਲ ਦੀ ਸ਼ਿਗਾਰਿਕ ਪ੍ਰਵ੍ਰਿੱਤੀ ਦਾ ਪ੍ਰਭਾਵ ਵੀ ਕਵੀ ਉਤੇ ਵੇਖਿਆ ਜਾ ਸਕਦਾ ਹੈ।

ਪੰਜਾਬ ਦੇ ਕ੍ਰਿਸ਼ਣ-ਕਾਵਿ ਕਾਰਾਂ ਦੀ ਦੂਜੀ ਧਾਰਾ ਪੰਜਾਬੀ ਵਿਚ ਲਿਖਣ ਵਾਲੇ ਕਵੀਆਂ ਦੀ ਹੈ। ਇਸ ਧਾਰਾ ਦਾ ਆਰੰਭ ਹਰੀਆ ਜੀ ਦੇ ਗ੍ਰੰਥ ਤੋਂ ਮੰਨਿਆ ਜਾ ਸਕਦਾ ਹੈ। ਹਰੀਆ ਜੀ ਸੋਢੀ ਮਿਹਰਬਾਨ ਦੇ ਸ਼ਿਸ਼ ਅਤੇ ਦੀਵਾਨਾ ਸੰਪ੍ਰਦਾਇ ਦੇ ਉਦਾਸੀ ਸਾਧੂ ਸਨ। ਉਨ੍ਹਾਂ ਦੇ ਗ੍ਰੰਥ ਵਿਚ ਲਗਭਗ ੬੦ ਪੰਨਿਆਂ ਦੀ ਸਾਮਗ੍ਰੀ ਦਾ ਸੰਬੰਧ 'ਕ੍ਰਿਸ਼ਣ ਅਵਤਾਰ ਲੀਲਾ' ਨਾਲ ਹੈ। ਦੇਵਕੀ-ਵਾਸੁਦੇਵ ਦੇ ਕੈਦ ਹੋਣ ਦੀ ਘਟਨਾ ਤੋਂ ਲੈ ਕੇ ਕ੍ਰਿਸ਼ਣ-ਜਨਮ, ਦੈਤ-ਸੰਘਾਰ, ਗੋਪੀ ਪ੍ਰੇਮ-ਪ੍ਰਸੰਗ, ਰਾਸ, ਜਮਨਾ-ਜਲ-ਵਿਹਾਰ, ਕਾਲੀਆ-ਦਮਨ, ਗੋਵਰਧਨ-ਲੀਲਾ, ਮਥਰਾ-ਗਮਨ, ਗੋਪੀ-ਵਿਰਹ, ਕੰਸ-ਵੱਧ ਆਦਿ ਅਨੇਕ ਪ੍ਰਸੰਗਾਂ ਨੂੰ ਹਰੀਆ ਜੀ ਨੇ ਚਿਤਰਿਆ ਹੈ। ਇਹ ਗ੍ਰੰਥ, ਅਨੁਮਾਨ ਹੈ, ੧੭ਵੀਂ ਸਦੀ ਦੇ ਮੁਢਲੇ ਦਹਾਕਿਆਂ ਵਿਚ ਲਿਖਿਆ ਗਿਆ ਸੀ। ਮੱਧਕਾਲ ਦੇ ਪੰਜਾਬੀ ਕ੍ਰਿਸ਼ਣ-ਕਾਵਿ ਵਿਚ ਕਵੀ ਖ਼ੁਸ਼ਹਾਲ ਦੀ ਰਚਨਾ 'ਬਿਸਨਪਦੇ' ਬਹੁਤ ਰੋਚਕ ਅਤੇ ਸਰਸ ਹੈ। ਇਤਿਹਾਸ ਦੇ ਵਿਦਵਾਨਾਂ ਅਨੁਸਾਰ ਕਵੀ ਖ਼ੁਸ਼ਹਾਲ ਮੁਹੰਮਦ ਸ਼ਾਹ ਰੰਗੀਲਾ ਦਾ ਸਮਕਾਲੀ ਸੀ ਅਤੇ ਉਸ ਦਾ ਸੰਬੰਧ ਕਿਸੇ ਰਾਜ ਪਰਿਵਾਰ ਨਾਲ ਸੀ। ਉਸ ਦੇ ਕ੍ਰਿਸ਼ਣ-ਰੂਪ-ਚਿਤ੍ਰਣ ਵਿਚ ਲਹਿੰਦੀ ਦੀ ਨੁਹਾਰ ਸਪੱਸ਼ਟ ਰੂਪ ਵਿਚ ਉਘੜ ਕੇ ਸਾਹਮਣੇ ਆਈ ਹੈ :

ਭਲਕੇ ਹੀ ਮੈਂਡੇ ਭਾਗ ਜਾਗੇ, ਪਿਆਰਾ ਨਜ਼ਰ ਆਇਆ।
ਸੋਹਨੀ ਸੂਰਤ ਭੰਬੀਆਂ ਅਖੀਆਂ, ਚੜ੍ਹਿਆ ਰੂਪ ਸਵਾਇਆ।
ਚੋਏ ਭਿੰਨੜੇ ਵਾਲ ਸੱਜਨ ਦੇ, ਸੀਨੇ ਵਿਚ ਸੁਹਾਇਆ।
ਤਨ ਮਨ ਧਨ ਸਦਕੇ ਕੀਤਾ, ਜੀਅੜਾ ਘੋਲ ਘੁਮਾਇਆ।

ਕਵੀ ਕ੍ਰਿਸ਼ਣ ਦਾਸ ਦੀਆਂ ਦੋ ਰਚਨਾਵਾਂ 'ਕ੍ਰਿਸ਼ਣ ਲੀਲਾ' ਅਤੇ 'ਕਾਨ੍ਹ ਗੂਜਰੀ ਝੇੜਾ' ਇਸ ਸੰਦਰਭ ਵਿਚ ਵਿਸ਼ੇਸ਼ ਉਲੇਖਯੋਗ ਹਨ। ਪੰਜਾਬ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਕਿਸੇ ਰਿਆਲਦਾਸ ਕਵੀ ਦੀ ਇਕ ਪੰਜਾਬੀ ਰਚਨਾ 'ਸ੍ਰੀ ਭਾਗਵਤ' ਵੀ ਮਿਲਦੀ ਹੈ। ਇਹ ਭਗਤੀ ਪ੍ਰਧਾਨ ਰਚਨਾ ਹੈ। ਇਸ ਵਿਚ ਭਗਵਾਨ ਕ੍ਰਿਸ਼ਣ ਸੰਬੰਧੀ ਸੰਜੋਗ-ਵਿਯੋਗ ਦੇ ਭਾਵਾਂ ਦੀ ਦਿਲ ਹਲੂਣਨ ਵਾਲੀ ਅਭਿਵਿਅਕਤੀ ਹੋਈ ਹੈ :

ਮੈਯਾ ਛੱਡ ਗਏ ਪਰਦੇਸ ਸਾਂਵਰੇ, ਫੇਰ ਨਹੀਂ ਘਰ ਆਏ।
ਭੂਸ਼ਨ ਬਸਨ ਸ਼ਿੰਗਾਰ ਨ ਭਾਵੇ, ਸੁੰਨੀ ਸੇਜ ਡਰਾਏ।

ਤੜਫਦਿਆਂ ਦਿਨ ਰਾਤ ਬੀਤਦੀ, ਪਲ ਪਲ ਬਿਰਹੁ ਸਤਾਏ ।
ਦਾਸ ਰਲਾ ਕਵੀ ਮਿਲਸੀ ਮੋਹਨ, ਕੁਬਜਾਂ ਦੇ ਵਸ ਆਏ ।

ਮੱਧ ਕਾਲ ਦੇ ਪੰਜਾਬੀ ਕ੍ਰਿਸ਼ਣ-ਕਾਵਿ ਵਿਚ ਕੁਝ ਵਾਰਾਂ ਲਿਖੀਆਂ ਵੀ ਮਿਲਦੀਆਂ ਹਨ । ਤੇਜ ਭਾਨ ਦੀ 'ਕ੍ਰਿਸ਼ਨ ਭਗਵਾਨ ਦੀ ਵਾਰ',ਸਾਧੂ ਜਨ ਦੀ 'ਵਾਰ ਪੂਤਨਾ ਦੀ' ਆਦਿ ਸ੍ਰੇਸ਼ਠ ਰਚਨਾਵਾਂ ਹਨ । ਇਸ ਕਾਲ ਦੇ ਇਕ ਦਸੌਂਧੀ ਨਾਂ ਦੇ ਕਵੀ ਨੇ ਕ੍ਰਿਸ਼ਣ ਜੀ ਬਾਰੇ ਇਕ 'ਬਾਰਹਮਾਹ' ਵੀ ਲਿਖਿਆ । ਇਸ ਵਿਚ ਭਗਤੀ ਭਾਵ ਦੀ ਪ੍ਰਮੁਖਤਾ ਹੈ । ਹਰ ਇਕ ਮਹੀਨੇ ਦੀ ਸ੍ਰੇਸ਼ਠਤਾ ਸ੍ਰੀ ਕ੍ਰਿਸ਼ਣ ਦੇ ਪ੍ਰੇਮ ਵਿਚ ਹੀ ਦਸੀ ਗਈ ਹੈ, ਜਿਵੇਂ :

ਚੜ੍ਹੇ ਮਹੀਨੇ ਮਾਘ ਜਿਨ੍ਹਾਂ ਦੇ ਮਸਤਕ ਪੂਰੇ ਭਾਗ,
ਗਾਂਵਦੇ ਸ੍ਰੀ ਕ੍ਰਿਸ਼ਣ ਕੇ ਰਾਗ, ਉਹੀ ਸੁਖ ਪਾਣਗੇ ।

ਸਨ ੧੮੫੦ ਤੋਂ ਕ੍ਰਿਸ਼ਣ-ਕਾਵਿ ਵਿਚ ਕਿੱਸਾ-ਕਾਵਿ ਦੇ ਪ੍ਰਭਾਵ ਕਰਕੇ ਰੋਮਾਨੀ ਪ੍ਰਵ੍ਰਿੱਤੀ ਵਧਣ ਲਗ ਗਈ, ਪਰ ਨਾਲ ਨਾਲ ਭਗਤੀ ਭਾਵਨਾ ਵਾਲੀਆਂ ਰਚਨਾਵਾਂ ਵੀ ਮਿਲਦੀਆਂ ਰਹੀਆਂ । ਕਵੀ ਮਿਲਖੀ ਰਾਮ ਰਚਿਤ 'ਮਹਾਭਾਰਤ' ਅਤੇ 'ਬਾਰਹਮਾਂਹ ਸ੍ਰੀ ਕ੍ਰਿਸ਼ਨ', ਇਕ ਅਗਿਆਤ ਕਵੀ ਦੀ ਲਿਖੀ 'ਮਹਾਭਾਰਤ ਦੀ ਵਾਰ', ਖ਼ੁਸ਼ੀ ਰਾਮ ਆਰਿਫ਼ ਕ੍ਰਿਤ 'ਬਾਰਹਮਾਂਹ ਬੰਸੀ ਵਾਲੇ ਦਾ', ਕਵੀ ਰਣਜੀਤ ਸਿੰਘ ਰਚਿਤ 'ਬਾਰਹਮਾਂਹ ਕ੍ਰਿਸ਼ਨ ਬਿਯੋਗ' ਇਸ ਪਰੰਪਰਾ ਦੀਆਂ ਪ੍ਰਮੁਖ ਰਚਨਾਵਾਂ ਹਨ । ਇਸੇ ਚੇਤਨਾ ਦੇ ਫਲਸਰੂਪ ਕ੍ਰਿਸ਼ਣ-ਕਾਵਿ ਸੰਬੰਧੀ ਕੁਝ ਕੁ ਸੰਸਕ੍ਰਿਤ ਰਚਨਾਵਾਂ ਦੇ ਅਨੁਵਾਦ ਵੀ ਹੋਏ ਹਨ ।

ਡਾ. ਮਨਮੋਹਨ ਸਿੰਘ ਨੇ ਉਦਮ ਕਰਕੇ ਪੰਜਾਬੀ ਦੇ ਚੋਣਵੇਂ ਕ੍ਰਿਸ਼ਣ-ਕਾਵਿ ਦਾ ਇਕ ਸੰਕਲਨ ਵੀ ਤਿਆਰ ਕੀਤਾ ਹੈ ਜਿਸ ਵਿਚ ੬੦ ਤੋਂ ਅਧਿਕ ਕਵੀਆਂ ਦੀਆਂ ਰਚਨਾਵਾਂ ਦਰਜ ਕੀਤੀਆਂ ਗਈਆਂ ਹਨ । ਪੰਜਾਬੀ ਵਿਚ ਲਿਖੇ ਕ੍ਰਿਸ਼ਣ-ਕਾਵਿ ਦਾ ਮਹੱਤਵ ਇਸ ਗੱਲ ਤੋਂ ਵੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਕਾਵਿ ਉਤੇ ਪੰਜਾਬ ਯੂਨੀਵਰਸਿਟੀ ਤੋਂ ਪੀ-ਐਚ.ਡੀ. ਦਾ ਇਕ ਖੋਜ-ਪ੍ਰਬੰਧ ਵੀ ਸਵੀਕ੍ਰਿਤ ਹੋ ਚੁਕਿਆ ਹੈ ।

ਸੂਰਦਾਸ ਦੀ ਪੰਜਵੀਂ ਸ਼ਤਾਬਦੀ ਦੇ ਅਵਸਰ ਤੇ ਸੂਰਦਾਸ ਅਤੇ ਪੰਜਾਬ ਵਿਚ ਰਚੇ ਗਏ ਕ੍ਰਿਸ਼ਣ-ਕਾਵਿ ਦੇ ਵਿਸ਼ੇਸ਼ ਅਧਿਐਨ ਲਈ ਇਕ ਸੈਮੀਨਾਰ ਦੀ ਯੋਜਨਾ ਬਣਾਈ ਗਈ, ਤਾਂ ਜੋ ਸੂਰ ਸਾਹਿੱਤ ਦੇ ਵਿਦਵਾਨ ਅਤੇ ਸਾਹਿੱਤ ਪ੍ਰੇਮੀ ਇਕ ਥਾਂ ਬੈਠ ਕੇ ਅਜਿਹਾ ਵਿਚਾਰ-ਵਟਾਂਦਰਾ ਕਰ ਸਕਣ ਜਿਸ ਨਾਲ ਸੂਰਦਾਸ ਦੀ ਰਚਨਾ ਦੇ ਵੱਖ ਵੱਖ ਪੱਖ ਉਘੜ ਕੇ ਸਾਹਮਣੇ ਆਉਣ ਅਤੇ ਨਾਲ ਹੀ ਪੰਜਾਬ ਦੇ ਅਗਿਆਤ ਅਤੇ ਅਲਪ-ਗਿਆਤ ਕ੍ਰਿਸ਼ਣ-ਕਾਵਿ ਨੂੰ ਵੀ ਸੂਰ ਸਾਹਿੱਤ ਦੇ ਸੰਦਰਭ ਵਿਚ ਰਖ ਕੇ ਵਿਚਾਰਿਆ ਜਾ ਸਕੇ । ਇਸ ਸੈਮੀਨਾਰ ਨੂੰ ਚੰਗੀ ਤਰ੍ਹਾਂ ਸਿਰੇ ਚੜ੍ਹਾਉਣ ਲਈ ਜਿਥੇ ਯੂ.ਜੀ.ਸੀ. ਨੇ ਮਾਇਕ ਸਹਾਇਤਾ ਦਿੱਤੀ, ਉਥੇ ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਡਾ. ਭਗਤ ਸਿੰਘ ਨੇ ਮਾਇਕ ਸਹਾਇਤਾ ਤੋਂ ਇਲਾਵਾ, ਹੋਰ ਅਨੇਕ ਪ੍ਰਕਾਰ ਦੀਆਂ ਸਹੂਲਤਾਂ ਦਿੱਤੀਆਂ ਅਤੇ ਇਸ ਸੈਮੀਨਾਰ ਦਾ ਉਦਘਾਟਨ ਕਰ ਕੇ ਸਾਡਾ ਹੌਂਸਲਾ ਵਧਾਇਆ, ਨਾਲ ਹੀ ਇਸ ਸੈਮੀਨਾਰ ਦੇ ਸਾਰੇ ਖੋਜ-ਪਤਰਾਂ ਨੂੰ ਪੰਜਾਬੀ ਵਿਚ ਅਨੁਵਾਦ ਕਰਵਾ ਕੇ ਯੂਨੀਵਰਸਿਟੀ ਵੱਲੋਂ ਛਾਪਣ ਦੀ ਘੋਸ਼ਣਾ ਕੀਤੀ ਤਾਂ ਜੋ ਪੰਜਾਬੀ ਪਾਠਕ ਵੀ ਇਸ ਤੋਂ ਲਾਭ ਉਠਾ ਸਕਣ । ਇਸ ਲਈ ਅਸੀਂ ਅਧਿਅਕਸ਼ ਯੂ.ਜੀ.ਸੀ. ਅਤੇ ਵਾਈਸ-ਚਾਂਸਲਰ ਸਾਹਿਬ ਦੇ ਦਿਲੋਂ ਰਿਣੀ ਹਾਂ ।

ਇਸ ਸੈਮੀਨਾਰ ਵਿਚ ਪੰਜਾਬੀ ਅਤੇ ਹਿੰਦੀ ਦੇ ਪ੍ਰਸਿੱਧ ਵਿਦਵਾਨਾਂ ਨੇ ਆਪਣੇ ਖੋਜ-

ਪੱਤਰ ਪੜ੍ਹ ਕੇ ਆਪਣੀ ਵਿਦਵੱਤਾ ਦਾ ਪਰਿਚਯ ਦਿੱਤਾ, ਉਨ੍ਹਾਂ ਦੇ ਇਸ ਮਿਲਵਰਤਨ ਲਈ ਅਸੀਂ ਆਭਾਰੀ ਹਾਂ। ਪੰਜਾਬੀ ਯੂਨੀਵਰਸਿਟੀ ਦੇ ਸਾਹਿੱਤ ਪ੍ਰੇਮੀਆਂ ਤੋਂ ਇਲਾਵਾ ਹੋਰ ਅਨੇਕ ਯੂਨੀਵਰਸਿਟੀਆਂ ਅਤੇ ਕਾਲਿਜਾਂ ਦੇ ਵਿਦਵਾਨਾਂ ਨੇ ਇਸ ਸੈਮੀਨਾਰ ਵਿਚ ਡੈਲੀਗੇਟਾਂ ਵਜੋਂ ਸ਼ਾਮਲ ਹੋ ਕੇ ਇਸ ਦੀ ਰੌਣਕ ਅਤੇ ਮਹੱਤਵ ਨੂੰ ਵਧਾਇਆ, ਉਨ੍ਹਾਂ ਸਭ ਦੇ ਅਸੀਂ ਧੰਨਵਾਦੀ ਹਾਂ।

ਇਸ ਸੈਮੀਨਾਰ ਵਿਚ ਪੜ੍ਹੇ ਗਏ ਦਸ ਖੋਜ-ਪੱਤਰਾਂ ਨੂੰ ਬੜੀ ਲਗਨ ਅਤੇ ਮਿਹਨਤ ਨਾਲ ਅਨੁਵਾਦ ਕਰ ਕੇ ਇਕ ਵਿਸ਼ੇਸ਼ ਕ੍ਰਮ ਵਿਚ ਪੰਜਾਬੀ ਪਾਠਕਾਂ ਲਈ ਉਪਲਬਧ ਕਰਨ ਦਾ ਸ਼੍ਰੇਯ ਸੰਪਾਦਿਕਾ ਡਾ. ਗੁਰਸ਼ਰਨ ਕੌਰ ਜੱਗੀ, ਪ੍ਰਾਧਿਆਪਕਾ, ਆਰ.ਕੇ.ਐਸ.ਡੀ. ਕਾਲਜ, ਕੈਥਲ ਨੂੰ ਹੈ, ਜੋ ਇਸ ਸੈਮੀਨਾਰ ਦੇ ਡੈਲੀਗੇਟ ਵੀ ਸਨ। ਉਨ੍ਹਾਂ ਦੇ ਇਸ ਸਹਿਯੋਗ ਲਈ ਰਿਣੀ ਹਾਂ। ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਦੇਖ-ਰੇਖ ਵਿਚ ਇਸ ਪੁਸਤਕ ਦਾ ਆਯੋਜਨ ਅਤੇ ਪ੍ਰਕਾਸ਼ਨ ਹੋਇਆ ਹੈ, ਇਸ ਲਈ ਅਸੀਂ ਉਸ ਵਿਭਾਗ ਦੇ ਮੁੱਖੀ ਡਾ. ਰਤਨ ਸਿੰਘ ਜੱਗੀ ਦੇ ਵੀ ਸ਼ੁਕਰ-ਗੁਜ਼ਾਰ ਹਾਂ।

ਮਨਮੋਹਨ ਸਹਿਗਲ
ਨਿਦੇਸ਼ਕ, ਸੂਰਦਾਸ ਸੈਮੀਨਾਰ
ਅਤੇ ਮੁੱਖੀ ਹਿੰਦੀ ਵਿਭਾਗ

ਪੰਜਾਬੀ ਯੂਨੀਵਰਸਿਟੀ
ਪਟਿਆਲਾ

# ਪੰਜਾਬੀ ਕ੍ਰਿਸ਼ਨ ਕਾਵਿ

ਡਾ. ਮਨਮੋਹਨ ਸਿੰਘ

ਪੰਜਾਬੀ ਵਿਚ ਕ੍ਰਿਸ਼ਨ-ਕਾਵਿ ਸੰਬੰਧੀ ਅਜੇ ਤਕ ਕੋਈ ਮਹੱਤਵ-ਪੂਰਣ ਖੋਜ-ਕਾਰਜ ਵੇਖਣ ਵਿਚ ਨਹੀਂ ਆਇਆ, ਨਾ ਹੀ ਕ੍ਰਿਸ਼ਨ-ਕਾਵਿ ਦਾ ਕੋਈ ਸੰਕਲਨ ਹੀ ਮਿਲਦਾ ਹੈ।[1] ਇਸ ਦਾ ਕਾਰਣ ਸ਼ਾਇਦ ਸਿੱਖ ਗੁਰੂਆਂ ਦੁਆਰਾ ਰਚਿਤ ਕਾਵਿ ਦੇ ਪ੍ਰਭਾਵ ਅਧੀਨ ਨਿਰਗੁਣ ਨਿਰਾਕਾਰ-ਕਾਵਿ ਪੱਖੀ ਚਲੀ ਆ ਰਹੀ ਧਾਰਨਾ ਹੈ ਜਿਸ ਅਨੁਸਾਰ ਸਗੁਣ-ਸਾਕਾਰ ਸੰਬੰਧੀ ਕਾਵਿ ਨੂੰ ਨਿਰਗੁਣ ਨਿਰਾਕਾਰ ਸੰਬੰਧੀ ਕਾਵਿ ਦੀ ਤੁਲਨਾ ਵਿਚ ਤੁੱਛ ਸਮਝਿਆ ਜਾਂਦਾ ਰਿਹਾ ਹੈ। ਪੰਜਾਬ ਅਤੇ ਪੰਜਾਬੀ ਸਾਹਿੱਤ ਵਿਚ ਨਿਰਗੁਣ ਨਿਰਾਕਾਰ ਸੰਬੰਧੀ ਕਾਵਿ ਰਚਨਾ ਕਰਨ ਵਾਲਿਆਂ ਵਿਚ ਸਿੱਖ ਗੁਰੂਆਂ ਦਾ ਵਿਸ਼ੇਸ਼ ਅਤੇ ਮਹੱਤਵ-ਪੂਰਣ ਯੋਗਦਾਨ ਰਿਹਾ ਹੈ। ਪੰਜਾਬ ਅਤੇ ਪੰਜਾਬੀ ਸਾਹਿੱਤ ਵਿਚ ਮੱਧ-ਯੁਗ ਦੇ ਭਗਤੀ ਅੰਦੋਲਨ ਦੇ ਮੋਢੀ ਸਿੱਖ ਗੁਰੂ ਹੀ ਸਨ। ਉਨ੍ਹਾਂ ਦੀ ਨਿਰਗੁਣ-ਨਿਰਾਕਾਰ ਪੱਖੀ ਕਾਵਿ ਰਚਨਾ ਦਾ ਉਸ ਸਮੇਂ ਦੇ ਜੀਵਨ ਉਤੇ ਕੁਝ ਅਜਿਹਾ ਪ੍ਰਭਾਵ ਪਿਆ ਕਿ ਕਵੀ-ਜਨ ਸਗੁਣ-ਸਾਕਾਰ ਦੀ ਭਗਤੀ ਵੱਲੋਂ ਬੜੀ ਦੇਰ ਤਕ ਅਵੇਸਲੇ ਰਹੇ। ਕਿਉਂਕਿ ਸਗੁਣ-ਸਾਕਾਰ ਦੀ ਭਗਤੀ ਨਿਰਗੁਣ-ਨਿਰਾਕਾਰ ਦੀ ਭਗਤੀ ਤੋਂ ਕਿਤੇ ਅਧਿਕ ਜਨ-ਜੀਵਨ ਦੇ ਨੇੜੇ ਹੈ, ਇਸ ਲਈ ਭਗਤੀ ਅੰਦੋਲਨ ਦੀ ਇਸ ਧਾਰਾ ਨੇ ਜਨ-ਸਾਧਾਰਣ ਨੂੰ ਆਪਣੇ ਪ੍ਰਭਾਵ ਦੀ ਲਪੇਟ ਵਿਚ ਲੈ ਲਿਆ। ਦੂਜੇ ਪਾਸੇ ਬ੍ਰਜ ਭਾਸ਼ਾ ਵਿਚ ਅਨੇਕ ਕਵੀਆਂ ਨੇ ਕ੍ਰਿਸ਼ਨ-ਕਾਵਿ ਦੀ ਰਚਨਾ ਕਰਕੇ ਕ੍ਰਿਸ਼ਨ-ਭਗਤੀ ਦੇ ਪ੍ਰਭਾਵ ਖੇਤਰ ਨੂੰ ਹੋਰ ਵੀ ਵਿਸਤ੍ਰਿਤ ਕਰ ਦਿੱਤਾ। ਸੂਰਦਾਸ ਅਤੇ ਮੀਰਾ ਬਾਈ ਵਰਗੇ ਕ੍ਰਿਸ਼ਨ ਭਗਤਾਂ ਦੀਆਂ ਕਾਵਿ ਰਚਨਾਵਾਂ ਪੰਜਾਬ ਵਿਚ ਵੀ ਪ੍ਰਚਲਿਤ ਹੋਈਆਂ ਅਤੇ ਇਥੋਂ ਦੇ ਲੋਕ-ਜੀਵਨ ਨੂੰ ਪ੍ਰਭਾਵਿਤ ਕਰਨ ਲਗੀਆਂ। ਫਲਸਰੂਪ ੧੮ਵੀਂ ਅਤੇ ੧੯ਵੀਂ ਸਦੀਆਂ ਦੇ ਅਨੇਕ ਕਵੀਆਂ ਨੇ ਪੰਜਾਬੀ ਵਿਚ ਕ੍ਰਿਸ਼ਨ-ਕਾਵਿ ਦੀ ਰਚਨਾ ਕੀਤੀ।[2]

---

1. ਲੇਖਕ ਨੇ 'ਚੋਣਵਾਂ ਪੰਜਾਬੀ ਕ੍ਰਿਸ਼ਨ ਕਾਵਿ' ਦੇ ਸਿਰਲੇਖ ਅਧੀਨ 1976 ਵਿਚ ਭਾਸ਼ਾ ਵਿਭਾਗ ਪੰਜਾਬ ਸਰਕਾਰ ਦੁਆਰਾ ਅਨੁਦਾਨ ਦੇ ਰੂਪ ਵਿਚ ਦਿੱਤੀ ਗਈ 2200/- ਦੀ ਰਕਮ ਦੀ ਸਹਾਇਤਾ ਨਾਲ ਇਕ ਸੰਕਲਨ ਪ੍ਰਕਾਸ਼ਿਤ ਕੀਤਾ ਸੀ।

   ਨੋਟ : ਉਪਰੋਕਤ ਖੋਜ-ਪੱਤਰ ਵਿਚ ਦਿੱਤੇ ਗਏ ਸਾਰੇ ਉਦਾਹਰਣ ਇਸੇ ਪੁਸਤਕ ਵਿਚੋਂ ਲਏ ਗਏ ਹਨ।

2. ਕਈ ਸਾਲਾਂ ਦੇ ਖੋਜ-ਕਾਰਜ ਦੇ ਸਿੱਟੇ ਵਜੋਂ ਜਿਨ੍ਹਾਂ ਕਵੀਆਂ ਦੀਆਂ ਰਚਨਾਵਾਂ ਵਿਚੋਂ ਸਾਨੂੰ ਪੰਜਾਬੀ ਅੰਸ਼ ਵਾਲਾ ਘਟ ਜਾਂ ਵਧ ਕ੍ਰਿਸ਼ਣ-ਕਾਵਿ ਪ੍ਰਾਪਤ ਹੋਇਆ ਹੈ, ਉਨ੍ਹਾਂ ਦੀ ਸੰਖਿਆ 61 ਹੈ। (ਦੇਖੋ 'ਚੋਣਵਾਂ ਪੰਜਾਬੀ ਕ੍ਰਿਸ਼ਣ-ਕਾਵਿ', ਸੰਪਾ. ਡਾ. ਮਨਮੋਹਨ ਸਿੰਘ)

ਸਾਰੇ ਕ੍ਰਿਸ਼ਣ-ਕਾਵਿ ਦੀ ਆਧਾਰ-ਸ਼ਿਲਾ ਭਗਵਾਨ ਕ੍ਰਿਸ਼ਣ ਅਤੇ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ ਹਨ। ਹਿੰਦੀ ਦੇ ਕ੍ਰਿਸ਼ਣ ਕਵੀਆਂ ਨੇ ਜਿਨ੍ਹਾਂ ਵਿਸ਼ਿਆਂ ਨੂੰ ਆਪਣੀਆਂ ਰਚਨਾਵਾਂ ਦਾ ਆਧਾਰ ਬਣਾਇਆ, ਲਗਭਗ ਉਹੀ ਵਿਸ਼ੇ ਪੰਜਾਬੀ ਕ੍ਰਿਸ਼ਣ ਕਾਵਿ ਦਾ ਵੀ ਆਧਾਰ ਬਣੇ। ਅੰਤਰ ਕੇਵਲ ਇਤਨਾ ਹੈ ਕਿ ਜਿਥੇ ਹਿੰਦੀ ਕ੍ਰਿਸ਼ਣ-ਕਾਵਿ ਬਹੁਤ ਵਿਸ਼ਾਲ ਹੈ, ਉਥੇ ਪੰਜਾਬੀ ਕ੍ਰਿਸ਼ਣ-ਕਾਵਿ ਦਾ ਖੇਤਰ ਬਹੁਤ ਸੀਮਿਤ ਹੈ। ਜਿਥੇ ਹਿੰਦੀ ਵਿਚ ਕਈ ਕਵੀਆਂ ਨੇ ਰਚਨਾ ਕੀਤੀ, ਉਥੇ ਪੰਜਾਬੀ ਵਿਚ ਕੁਝ ਗਿਣੇ ਮਿਥੇ ਨਾਂ ਹੀ ਉਲੇਖਯੋਗ ਹਨ। ਜਿਥੇ ਹਿੰਦੀ ਦਾ ਪਰਪਕ ਕ੍ਰਿਸ਼ਣ-ਕਾਵਿ ਸ੍ਰੇਸ਼ਠ ਕਾਵਿ ਦੀ ਕੋਟੀ ਵਿਚ ਰਖਿਆ ਜਾ ਸਕਦਾ ਹੈ, ਉਥੇ ਪੰਜਾਬੀ ਦੇ ਕ੍ਰਿਸ਼ਣ-ਕਾਵਿ ਦੀ ਪੱਧਰ ਸਾਧਾਰਣ ਹੋਣ ਕਾਰਨ ਕਾਵਿ ਨਿਪੁਣਤਾ ਦੀ ਦ੍ਰਿਸ਼ਟੀ ਵਿਚ ਇਤਨੀ ਉੱਚੀ ਨਹੀਂ ਹੈ।

ਪੰਜਾਬੀ ਕ੍ਰਿਸ਼ਣ-ਕਾਵਿ ਸੰਬੰਧੀ ਜੋ ਚਰਚਾ ਅਸੀਂ ਕਰਾਂਗੇ ਉਹ ਇਨ੍ਹਾਂ ਸਾਰਿਆਂ ਤੱਥਾਂ ਨੂੰ ਹੀ ਪ੍ਰਮਾਣਿਤ ਕਰਦੀ ਹੈ।

ਕ੍ਰਿਸ਼ਣ ਜੀ ਦਾ ਸਰੂਪ-ਚਿਤ੍ਰਣ ਜਾਂ ਨਖਸ਼ਿਖ ਵਰਣਨ ਪੰਜਾਬੀ ਕ੍ਰਿਸ਼ਣ-ਕਾਵਿ ਦੇ ਰਚੈਤਿਆਂ ਦਾ ਇਕ ਪ੍ਰਿਯ ਅਤੇ ਪ੍ਰਮੁਖ ਵਿਸ਼ਾ ਰਿਹਾ ਹੈ। ਨਖਸ਼ਿਖ ਵਰਣਨ ਵਿਚ ਭਾਵੇਂ ਕਿਸੇ ਵਿਸ਼ੇਸ਼ ਉਚੇਚ ਤੋਂ ਕੰਮ ਨਹੀਂ ਲਿਆ ਗਿਆ, ਤਾਂ ਵੀ ਕਿਧਰੇ ਕਿਧਰੇ ਇਸ ਵਰਣਨ ਵਿਚ ਸੁਭਾਵਿਕ ਹੀ ਵਿਸਥਾਰ ਅਤੇ ਬਰੀਕੀਆਂ ਆ ਗਈਆਂ ਹਨ। ਕ੍ਰਿਸ਼ਣ ਜੀ ਦੀਆਂ ਗਲ੍ਹਾਂ, ਅੱਖਾਂ, ਕੰਨਾਂ ਦਾ ਸੁੰਦਰਤਾ-ਪੂਰਵਕ ਵਰਣਨ, ਤੋਤੇ ਦੀ ਚੁੰਜ ਵਰਗੀ ਨੱਕ, ਹੱਸਣ ਨਾਲ ਮੋਤੀਆਂ ਵਰਗੇ ਦੰਦਾਂ ਦਾ ਬਿਜਲੀ ਵਾਂਗ ਚਮਕਣਾ, ਬਾਂਕੀ ਚਾਲ, ਮੱਥੇ ਤੇ ਮੁਕਟ ਦਾ ਸੁਸ਼ੋਭਿਤ ਹੋਣਾ ਆਦਿ ਦਾ ਵਰਣਨ ਜਿਸ ਕਲਾਤਮਕ ਢੰਗ ਨਾਲ ਕੀਤਾ ਗਿਆ ਹੈ, ਉਸ ਦਾ ਪ੍ਰਤੱਖ ਪ੍ਰਮਾਣ ਸਾਨੂੰ ਕਵੀ ਮਾਧਉ ਦਾਸ ਰਚਿਤ ਹੇਠ ਲਿਖੀਆਂ ਪੰਕਤੀਆਂ ਵਿਚ ਮਿਲਦਾ ਹੈ:

ਮਾਏ ਨੀ ਨੰਦ ਲਾਲ ਜੋ ਡਿਠਾ ਵਾਲ ਸੁਵੰਗ ਨਿਆਲੇ।
ਅਖੜੀਆਂ ਦੁਇ ਕਉਲ ਟਹੱਕਨ ਭਉਰਾ ਭਉਰਾ ਸਕਾਲੇ।
ਕੰਨੀ ਸੋਇਨ ਲੁੜੱਕਨ ਸੋਹਨ ਮਾਨੋ ਸੂਰਜ ਝਾਲੇ।

(ਪੰਨਾ ੧੯੪)

... ... ...

ਨੱਕ ਜਿਨਾਂ ਦਾ ਤੋਤੇ ਦੀਆਂ ਚਿੰਜੂ ਹੋਠ ਗੁਲੀ ਰੰਗ ਰਤੇ।
ਮੋਤੀ ਚਉਕ ਬਤੀਸੀ ਸੋਹੈ ਹੱਸੈ ਤੇ ਬਿਜੁੱਲਿ ਲੱਸਕੇ।
ਖੱਬੀ ਬੁਕਲ ਪੀਤ ਪੀਤੰਬਰ ਲਟਕਿ ਚਲੰਦੜਾ ਚਾਲੇ।

(ਪੰਨਾ ੧੯੫)

ਕ੍ਰਿਸ਼ਣ ਜੀ ਦਾ ਅਜਿਹਾ ਨਖ-ਸਿਖ ਵਰਣਨ ਹੋਰ ਕਿਧਰੇ ਘਟ ਹੀ ਵੇਖਣ ਨੂੰ ਮਿਲਦਾ ਹੈ। ਅਜਿਹਾ ਵਰਣਨ ਪੰਜਾਬੀ ਦੇ ਕਿੱਸਾ ਕਵੀ ਆਪਣੇ ਨਾਇਕ ਅਤੇ ਨਾਇਕਾਵਾਂ ਦਾ ਕਰਦੇ ਹਨ। ਪੰਜਾਬੀ ਕ੍ਰਿਸ਼ਣ ਕਾਵਿ ਦੇ ਰਚੈਤਿਆਂ ਨੇ ਜ਼ਿਆਦਾ ਤਰ ਆਪਣੀਆਂ ਰਚਨਾਵਾਂ ਵਿਚ ਕ੍ਰਿਸ਼ਣ ਦੇ ਸਰੂਪ ਨੂੰ ਇਕ ਦੋ ਬੁਰਸ਼ ਛੋਹਾਂ ਨਾਲ ਉਭਾਰਨ ਦਾ ਯਤਨ ਕੀਤਾ ਹੈ। ਉਨ੍ਹਾਂ ਦਾ ਜ਼ਿਆਦਾ ਧਿਆਨ ਕ੍ਰਿਸ਼ਣ ਦੇ ਜੀਵਨ ਨਾਲ ਸੰਬੰਧਿਤ ਹੋਰ ਗੱਲਾਂ ਜਾਂ ਘਟਨਾਵਾਂ ਦੇ ਵਰਣਨ ਵਿਚ ਰਿਹਾ ਹੈ।

ਜਿਥੇ ਸਿੱਧੇ ਤੌਰ ਤੇ ਕ੍ਰਿਸ਼ਣ-ਭਗਤ ਕਵੀਆਂ ਨੇ ਕ੍ਰਿਸ਼ਣ ਜੀ ਦੇ ਸਰੂਪ, ਬਸਤ੍ਰ, ਸਾਜ-ਸਜਾਵਟ ਆਦਿ ਦਾ ਵਰਣਨ ਕੀਤਾ ਹੈ, ਉਥੇ ਭਗਤ ਫਤਮਲ ਜੀ ਨੇ ਤਾਂ ਮੂਲੋਂ ਹੀ ਇਕ ਨਵਾਂ ਅਤੇ ਰੋਚਕ ਢੰਗ ਅਪਣਾਇਆ ਹੈ। ਉਨ੍ਹਾਂ ਨੇ ਕ੍ਰਿਸ਼ਣ ਜੀ ਦੇ ਬਸਤ੍ਰਾਂ ਦੇ ਜੋੜੇ ਦਾ ਵਰਣਨ ਕੀਤਾ ਹੈ। ਸੁੰਦਰ ਬਸਤ੍ਰ ਜੋੜਾ ਜੋ ਭਗਵਾਨ ਕ੍ਰਿਸ਼ਣ ਨੇ ਪਹਿਨਿਆ ਹੋਇਆ ਹੈ, ਉਹ ਸੁੰਦਰ ਕਿਵੇਂ ਬਣਿਆ, ਉਸ ਨੂੰ ਬਣਾਉਣ ਵਿਚ ਕਿਸ ਕਿਸ ਦੇ ਹੱਥ ਲਗੇ, ਕਿਸ ਕਿਸ ਨੇ ਆਪਣਾ ਯੋਗਦਾਨ ਦਿੱਤਾ, ਕਿਸ ਕਿਸ ਪ੍ਰਕ੍ਰਿਆ ਵਿਚੋਂ ਹੁੰਦੇ ਹੋਏ ਇਹ ਜੋੜਾ ਆਪਣੇ ਵਰਤਮਾਨ ਜਾਂ ਅੰਤਿਮ ਰੂਪ ਨੂੰ ਪਹੁੰਚਿਆ, ਆਦਿ ਸਭ ਕੁਝ ਬਾਰੇ ਉਨ੍ਹਾਂ ਨੇ ਅਤਿ ਸੁੰਦਰ ਢੰਗ ਨਾਲ ਇਸ ਤਰ੍ਹਾਂ ਵਰਣਨ ਕੀਤਾ ਹੈ :

ਸੁੰਦਰ ਸਿਆਮੁ ਦਾ ਜੋੜਾ, ਮੋਹਣ ਲਾਲ ਦਾ ਜੋੜਾ। ੧। ਰਹਾਉ।
ਧੰਨੇ ਨਰਮਾ ਬੀਜਿਆ, ਜਮਨ ਕਿਨਾਰੇ ਆਇ।
ਜਮਨਾ ਜਲ ਸਿਉਂ ਸਿੰਚਿਆ, ਪ੍ਰੀਤਿ ਸੋ ਹਿਤਿ ਚਿਤ ਲਾਇ। ੧।
ਚੁਣ ਲਿਆਈਆਂ ਸਭ ਗੋਪੀਆਂ, ਉਨ੍ਹਾਂ ਵੇਲਿਆ ਸਹਜ ਸੁਭਾਇ।
ਫਿਰਿ ਦਾਦੂ ਪਿੰਜਾਰੇ ਨੂੰ ਸਉਪਿਆ, ਉਸ ਲੀਤਾ ਧਨਖੁ ਚੜਾਇ। ੨।
ਉਸ ਨਿਕਾ ਕਰਿਕੈ ਸੋਧਿਆ, ਸਗਲਾ ਤਾਣਿ ਲਗਾਇ।
ਗੋੜੇ ਫੁਲ ਗੁਲਾਬ ਦੇ, ਲਿਆਇਆ ਹਛੇ ਬਨਾਇ। ੩।
ਰਾਧੇ ਰੁਕਮਣਿ ਆਈਆਂ, ਸਭ ਸਖੀਆਂ ਲਈਆਂ ਬੁਲਾਇ।
ਵੰਡ ਵੰਡ ਲਈਆਂ ਉਨ੍ਹਾਂ ਪੂਣੀਆਂ, ਉਨ੍ਹਾਂ ਲਈਆਂ ਪਿੜੋਟੇ ਪਾਇ। ੪।
ਉਨ੍ਹਾਂ ਨਿਕਾ ਕਰਿ ਕਤਿਆ, ਹਸਿ ਹਸਿ ਬਾਹਿ ਲੁਡਾਇ।
ਫਿਰਿ ਦਾਸ ਕੰਬੀਰੇ ਨੂੰ ਸਉਪਿਆ, ਸਿਤਾਬੀ ਨਲੀ ਵਹਾਇ। ੫।
ਕਮਾਲੀ ਨਲੀਆਂ ਵੱਟੀਆਂ, ਪੂਤੁ ਕਮਾਲੁ ਪੀਆਇ।
ਤਣਿਆਂ ਲੋਈ ਭਗਤਣੀ, ਵੁਣਿਆ ਕੰਬੀਰੇ ਚਾਇ। ੬।
ਫਿਰਿ ਨਾਮੇ ਛੀਂਪੇ ਨੂੰ ਸਉਂਪਿਆ, ਝਬਿ ਝਬਿ ਖੁੰਬ ਚੜਾਇ।
ਉਸ ਗੰਗਾ ਜਲ ਸਿਉਂ ਝੋਲਿਆ, ਲੈ ਆਇਆ ਤਹਿ ਬਣਾਇ। ੭।
ਭਲਾ ਮਹੂਰਤਿ ਦੇਖਿ ਕੈ, ਜੋੜਾ ਲਇਆ ਵਿਉਤਾਇ।
ਸੂਈ ਆਂਦੀ ਸਾਰ ਦੀ, ਪਟੁ ਧਾਗੇ ਰੇਸ਼ਮ ਲਾਇ। ੮।
ਹੱਛਾ ਜੋੜਾ ਬਣਿ ਰਹਿਆ, ਹਰਖ ਜਸੋਧੇ ਮਾਇ।
ਪਹਿਰਾਇਆ ਪਰਭੁ ਪ੍ਰੀਤਿ ਸੋ, ਜਨ ਕਹਤੇ ਫਤਮਲ ਰਾਇ। ੯।

(ਪੰਨੇ ੧੯੧-੧੯੨)

ਕ੍ਰਿਸ਼ਣ ਜੀ ਦੇ ਸਰੂਪ-ਵਰਣਨ ਤੋਂ ਇਲਾਵਾ ਬਾਲ ਕ੍ਰਿਸ਼ਣ ਦੀ ਲੀਲਾ ਕ੍ਰਿਸ਼ਣ-ਕਾਵਿ ਦੇ ਰਚੇਤਿਆਂ ਦਾ ਇਕ ਹੋਰ ਮਨਭਾਉਂਦਾ ਵਿਸ਼ਾ ਰਿਹਾ ਹੈ। ਕਵੀ ਮਾਧਉ ਦਾਸ ਨੇ 'ਮੱਖਣ-ਚੋਰ' ਵਿਚ ਬਾਲ ਕ੍ਰਿਸ਼ਣ ਦੀ ਮੱਖਣ-ਚੋਰੀ ਦਾ ਵਰਣਨ ਕੀਤਾ ਹੈ। ਆਪਣੇ ਸਾਥੀਆਂ ਸੰਗ ਕ੍ਰਿਸ਼ਣ ਗੋਪੀਆਂ ਦੇ ਘਰਾਂ ਵਿਚ ਜਾਂਦੇ ਹਨ। ਛਿੱਕੇ ਤੇ ਟੰਗੇ ਹੋਏ ਮੱਖਣ ਨੂੰ ਦੇਖਦੇ ਹਨ, ਪਰੰਤੂ ਹੱਥ ਨਹੀਂ ਪਹੁੰਚਦਾ, ਇਸੇ ਲਈ ਉਖਲੀ ਨੂੰ ਉਲਟਾ ਕੇ, ਉਸ ਉਪਰ ਚੜ੍ਹਕੇ ਛਿੱਕੇ ਨੂੰ ਉਤਾਰ ਲੈਂਦੇ ਹਨ। ਗੋਪੀਆਂ ਦੇ ਘਰਾਂ ਵਿਚ ਜਾ ਕੇ ਉਹ ਉਨ੍ਹਾਂ ਦੇ ਬੱਚਿਆਂ ਨੂੰ

ਚੂੰਡੀਆਂ ਮਾਰ ਮਾਰ ਕੇ ਜਗਾ ਦਿੰਦੇ ਹਨ। ਗੋਪੀਆਂ ਤੰਗ ਆ ਕੇ ਜਸੋਧਾ ਕੋਲ ਸ਼ਿਕਾਇਤ ਕਰਦੀਆਂ ਹਨ :

ਵਰਜਿ ਨੀ ਜਸੋਦੇ ਅਨੋਖੜਾ ਨੀ ਬਾਲੁ।
ਚਲਿ ਕਰਿ ਦੇਖਿ ਸਾਡੇ ਘਰਿ ਦਾ ਹਵਾਲੁ। ੧। ਰਹਾਉ।
ਅਜੇ ਭਲਕੀ ਹੁਣਿ ਮੈ ਰਿੜਕਣਾ ਨੀ ਪਾਇਆ।
ਚਾਰਿ ਪੰਜ ਬਾਲਕੁ ਸੰਗਿ ਲੈ ਦੌੜਦੋ ਨੀ ਆਇਆ।
ਅਗੇ ਰਿੜਕਿਆ ਭੀ ਨਹੀ ਮੱਖਨ ਮੰਗਦਾ ਨੀ ਹਾਲੁ। ੧।
ਦੁਧੁ ਦੁਹਾਇਕੈ ਮੈ ਛਿਕੇ ਤੇ ਨੀ ਰੱਖਿਆ।
ਰਖਦਿਆਂ ਨੀ ਕਾਨ ਤੇਰੇ ਮੈਕੂੰ ਭੀ ਲੱਖਿਆ।
ਚੁਪ ਚੁਪਾਤਾ ਮੇਰੇ ਅੰਦਰਿ ਵੜਿਆ।
ਮੂੰਧੀ ਘਤਿ ਉਖਲੀ ਤੈਂ ਦੇ ਉਤੇ ਨੀ ਚੜਿਆ।
ਉਨ ਸਭੋ ਸਭੋ ਪੀਤਾ ਮੈਂ ਕੀਤਾ ਨਾ ਖਿਆਲ। ੨।
ਵਛੇ ਕੱਟੇ ਛੇਰਿ ਕੋਈ ਗਾਈਂ ਨੂੰ ਲਹੇਂਦਾ।
ਚੂਢੀਆਂ ਭਰਿ ਸੁਤੇ ਬਾਲ ਨੀ ਜਗੇਂਦਾ।
ਮੈਂਡੇ ਅੰਦਰਿ ਵੰਞਿ ਗੋਲੜਾ ਨੀ ਦੇਂਦਾ।
ਜਾਂ ਲੜਿ ਪਕੜਾ ਤਾਂ ਡੁਸਕਿ ਡੁਸਕਿ ਰੋਂਦਾ।
ਵਰਜਿਆ ਨ ਰਹੇ ਮਾਧਉ ਚਕੁ ਚਾਲੁ। ੩।

(ਪੰਨਾ ੧੮੫)

ਗੋਪੀਆਂ ਯਮੁਨਾ ਕੰਢੇ ਪਾਣੀ ਭਰਨ ਜਾਂਦੀਆਂ ਹਨ, ਕ੍ਰਿਸ਼ਣ ਉਨ੍ਹਾਂ ਦਾ ਰਾਹ ਰੋਕ ਲੈਂਦੇ ਹਨ। ਗੋਪੀਆਂ ਨੂੰ ਪਕੜ ਪਕੜ ਕੇ ਉਨ੍ਹਾਂ ਦੀਆਂ ਬਾਹਾਂ ਮਰੋੜ ਦਿੰਦੇ ਹਨ। ਉਨ੍ਹਾਂ ਦੀਆਂ ਮਟਕੀਆਂ ਤੋੜ ਦਿੰਦੇ ਹਨ, ਮੱਖਣ ਖੋਹ ਖੋਹ ਕੇ ਖਾਂਦੇ ਹਨ, ਗਾਗਰਾਂ ਨੂੰ ਪੱਥਰ ਮਾਰ ਮਾਰ ਕੇ ਭੰਨਦੇ ਹਨ, ਅਤੇ ਫਿਰ ਉਤੋਂ ਹਸ ਦਿੰਦੇ ਹਨ। ਕਵੀ ਭਾਵਨ ਦਾਸ ਲਿਖਦਾ ਹੈ :

ਹਮਰੀ ਜਸਮਤ ਰਾਨੀ, ਖੜੀ ਆ ਸਿਆਨੀ, ਤੇਰਾ ਸਾਰੰਗ ਪਾਨੀ,
ਕ੍ਰਿਸ਼ਨ ਅਸਾਂ ਨਾਲਿ ਝੇਰੇ ਕਿਉਂ। ੧। ਰਹਾਉ।
ਅਸੀਂ ਜਮਨਾਂ ਜਾਈਏ, ਜਲੁ ਭਰਿ ਲਿਆਈਏ,
ਵਾਟ ਹਮਾਰੀ ਪ੍ਰਭੁ ਘੇਰੇ ਕਿਉਂ। ੧।
ਮੋਰੀ ਬਹੀਆਂ ਮਰੋਰੇ, ਮਟਕੀਆਂ ਫੋਰੇ,
ਖਾਂਦਾ ਮਖਣੁ ਖਸ ਪੇੜੇ ਕਿਉਂ। ੨।
ਹਸਿ ਕੰਕਰ ਮਾਰੇ, ਗਾਗਰ ਫੋਰੇ,
ਕ੍ਰਿਸ਼ਣ ਅਸਾਂ ਨੂੰ ਛੇੜੇ ਕਿਉਂ। ੩।
ਹਟਕਿ ਜਸੋਧੇ ਨੰਦ ਲਾਲੇ, ਮਦਨ ਗੁਪਾਲੇ,
ਕ੍ਰਿਸਨ ਅਸਾਡੇ ਵੇੜੇ ਕਿਉਂ। ੪।

(ਪੰਨਾ ੧੬੭)

ਪਰ ਗੋਪੀਆਂ ਇਨ੍ਹਾਂ ਛੋਟੀਆਂ ਛੋਟੀਆਂ ਅਤੇ ਮਨ ਭਾਉਂਦੀਆਂ ਸ਼ਰਾਰਤਾਂ ਨੂੰ ਦਿਲੋਂ ਬੁਰਾ ਨਹੀਂ ਮਨਾਉਂਦੀਆਂ। ਇਕ ਗੋਪੀ ਤਾਂ ਜਸੋਧਾ ਨੂੰ ਇਨ੍ਹਾਂ ਸ਼ਰਾਰਤਾਂ ਦਾ ਉਲੇਖ ਵੀ ਕਰਦੀ ਹੈ ਅਤੇ ਨਾਲ ਹੀ ਨਾਲ ਇਸ ਕਾਰਣ ਪ੍ਰਾਪਤ ਹੋਈ ਆਪਣੇ ਮਨ ਦੀ ਖੁਸ਼ੀ ਦਾ ਪ੍ਰਗਟਾਵਾ ਵੀ ਕਰਦੀ ਹੈ, ਚੰਦ ਸੱਖੀ ਲਿਖਦੀ ਹੈ :

ਮਾਈ ਤੇਰਾ ਮੋਹਨ ਮਿਲਿਆ ਦੁਖ ਗਇਆ ਸਭ ਤਨ ਦਾ ਨੀ,
ਮੇਰਾ ਗੁਆਰਨਿ ਕੇ ਸੰਗਿ ਖੇਲਤ ਜਾਤਾ। ੧। ਰਹਾਉ।
ਹਉ ਦਧਿ ਬੇਚਨ ਜਾਤਿ ਨਗਰ ਮੇਂ ਮਾਈ ਮੇਰਾ ਮਾਰਗ ਵਲਿਆ। ੧।
ਬਿੰਦ੍ਰਾਬਨ ਕੀ ਕੁੰਜ ਗਲਨਿ ਮੇਂ ਮਾਈ ਮੇਰਾ ਅੰਚਲ ਫੜਿਆ। ੨।
ਦੇਖਿ ਅਰੂਪ ਅਨੂਪ ਮਹਾਂ ਛਬਿ ਮਾਈ ਮੇਰਾ ਤਨ ਮਨੁ ਠਰਿਆ। ੩।
ਚੰਦ ਸਖੀ ਪ੍ਰਭੂ ਬਾਲ ਕ੍ਰਿਸ਼ਣ ਹਿਤ ਇਹ ਸਨਿਆਹਾ ਗੁਆਰਨਿ ਘਲਿਆ।੪।
(ਪੰਨਾ ੧੭੫)

ਕ੍ਰਿਸ਼ਣ ਗੋਪ ਦੇ ਭੇਖ ਵਿਚ ਲੀਲਾ ਕਰਦੇ ਹਨ, ਇਸ ਲਈ ਉਨ੍ਹਾਂ ਨੂੰ ਗਵਾਲਨਾਂ ਨਾਲ ਪ੍ਰੇਮ-ਕ੍ਰੀੜਾ ਕਰਦੇ ਹੋਇਆਂ ਕੋਈ ਵੇਖ ਨਹੀਂ ਸਕਦਾ। ਦੁੱਧ ਅਤੇ ਮਲਾਈ ਉਨ੍ਹਾਂ ਨੂੰ ਬਹੁਤ ਚੰਗੀ ਲਗਦੀ ਹੈ। ਗਵਾਲਨਾਂ ਨੂੰ ਤਾਂ ਉਹ ਦੁੱਧ ਰਿੜਕਨ ਹੀ ਨਹੀਂ ਦਿੰਦੇ ਅਤੇ ਰਿੜਕਿਆ ਹੋਇਆ ਮੱਖਣ ਖੋਹ ਕੇ ਭੱਜ ਜਾਂਦੇ ਹਨ। ਕਵੀ ਬਾਲ ਕ੍ਰਿਸ਼ਨ ਲਿਖਦਾ ਹੈ :

ਕੋਈ ਦਸੋ ਖਾਂ ਮੋਹਨ ਕਿਸਦਾ। ੧। ਰਹਾਉ।
ਆਉਂਦਾ ਜਾਉਂਦਾ ਲਖੇ ਨ ਕੋਈ, ਅਜਬੁ ਤਮਾਸਾ ਇਸਦਾ।
ਗੁਆਰਨਿ ਸੰਗਿ ਫਿਰੈਰੰਗ ਰਤੜਾ, ਅੱਖੀਆਂ ਦੇ ਵਿਚਿ ਹਸਦਾ। ੧।
ਦੁੱਧ ਮਲਾਈਆਂ ਛਡਦਾ ਨਾਹੀਂ, ਲੋਭੀ ਗੋਰਸੁ ਰਸਦਾ।
ਖੀਰ ਬਿਲੋਵਨ ਦੇਵੈ ਨਾਹੀ, ਮਾਖੁਣ ਲੈ ਲੈ ਨਸਦਾ। ੨।
ਜੋਗੀ ਜਪੀ ਤਪੀ ਸੰਨਿਆਸੀ, ਪੁਛਿ ਰਹੀਆਂ ਭੇਦ ਨ ਦਸਦਾ।
ਬਾਲ ਕ੍ਰਿਸ਼ਣ ਪੂਰਣ ਅਬਿਨਾਸੀ, ਗੋਪ ਭੇਖ ਵਿਚ ਵਸਦਾ। ੩।
(ਪੰਨਾ ੧੯੯)

ਗੋਪੀਆਂ ਵੀ ਤਾਂ ਘਟ ਨਹੀਂ ਹਨ। ਜੇ ਕ੍ਰਿਸ਼ਣ ਉਨ੍ਹਾਂ ਦਾ ਰਿੜਕਿਆ ਹੋਇਆ ਮੱਖਣ ਖਾ ਜਾਂਦਾ ਹੈ, ਉਨ੍ਹਾਂ ਦੀਆਂ ਗਾਗਰਾਂ ਨੂੰ ਕੰਕਰ ਮਾਰਦਾ ਫਿਰਦਾ ਹੈ, ਉਨ੍ਹਾਂ ਦਾ ਰਾਹ ਰੋਕ ਲੈਂਦਾ ਹੈ, ਤਾਂ ਗੋਪੀਆਂ ਵੀ ਉਸ ਨੂੰ ਚਿੜ੍ਹਾਣ ਲਈ ਉਸ ਦੀ ਬੰਸਰੀ ਖੋਹ ਕੇ ਛੁਪਾ ਦਿੰਦੀਆਂ ਹਨ। ਕ੍ਰਿਸ਼ਣ ਊਧੋ ਨੂੰ ਕਹਿੰਦੇ ਹਨ ਕਿ ਗੋਪੀਆਂ ਨੇ ਮੇਰੀ ਬੰਸਰੀ ਲੁਕਾ ਦਿੱਤੀ ਹੈ, ਪੁਛਦਾ ਹਾਂ ਤਾਂ ਦਸਦੀਆਂ ਨਹੀਂ, ਮਜ਼ਾਕ ਕਰਦੀਆਂ ਹਨ। ਉਲਟਾ ਮੈਨੂੰ ਹੀ ਪੁਛਦੀਆਂ ਹਨ, 'ਬੰਸਰੀ ਕਿਥੇ ਗੁੰਮਾ ਦਿੱਤੀ ਹੈ ?' ਉਨ੍ਹਾਂ ਤੋਂ ਮੰਗਦਾ ਹਾਂ ਤਾਂ ਦਿੰਦੀਆਂ ਨਹੀਂ। ਕਵੀ ਭਾਵਨ ਦਾਸ ਨੇ ਭਗਵਾਨ ਦੀ ਬੰਸਰੀ ਦਾ ਇਹ ਪ੍ਰਸੰਗ ਇਸ ਤਰ੍ਹਾਂ ਵਰਣਨ ਕੀਤਾ ਹੈ :

ਏ ਊਧੋ ਮੇਰੀ ਬਿਰਹਾ ਬੰਸੀ ਖੱਸਿ ਖੜੀ ਮਹਰੇਟੀਆਂ,
ਮੁਸ਼ਕ ਪਲੇਟੀਆਂ ਗਾਲੀਆਂ ਦੇਂਦੀਆਂ ਨੀ ਵੇ। ੧। ਰਹਾਉ।
ਦੁੱਧ ਦਹੀ ਦੀਆਂ ਰੱਤੀਆਂ ਮੱਤੀਆਂ,

ਜੋਬਨਿ ਮਾਨ ਕਰੇਂਦੀਆਂ ਨੀ ਵੋ । ੧ ।
ਇਤ ਉਤੇ ਕਿਤੇ ਜਾਨ ਨ ਦੇਵਣ੍ਹ ਮਾਰਗ ਰੋਕ ਬਹੇਂਦੀਆਂ ਨੀ ਵੋ । ੨ ।
ਕਹੁ ਕਾਨ੍ਹਾ ਬੰਸੀ ਕਿਥੇ ਵੰਞਾਈਆ,
ਮਚਲੀਆਂ ਹੋਈਆਂ ਪੁਛੇਂਦੀਆਂ ਨੀ ਵੋ । ੩ ।
ਮੈਂ ਮੰਗਾਂ ਉਹ ਦੇਵਣ ਨਾਹੀ, ਮਿੱਠੜੇ ਵੈਣੁ ਘੁਲੇਂਦੀਆਂ ਨੀ ਵੋ । ੪ ।
(ਪੰਨਾ ੧੬੯)

ਕ੍ਰਿਸ਼ਣ ਦੀ ਬੰਸਰੀ ਦੀ ਚਰਚਾ ਪੰਜਾਬੀ ਕ੍ਰਿਸ਼ਣ-ਕਾਵਿ ਵਿਚ ਬਹੁਤ ਹੋਈ ਹੈ । ਇਸ ਦਾ ਕਾਰਣ ਬੰਸਰੀ ਦਾ ਜਾਦੂਈ ਪ੍ਰਭਾਵ ਹੈ । ਜਿਸ ਤੇ ਵੀ ਇਹ ਪ੍ਰਭਾਵ ਪਿਆ, ਉਹੀ ਘਰ ਦੇ ਕੰਮੋਂ ਗਿਆ । ਉਸ ਨੂੰ ਲੋਕ-ਲਾਜ ਦੀ ਚਿੰਤਾ ਪੋਂਹਦੀ ਵੀ ਨਹੀਂ, ਬਸ ਬੰਸਰੀ ਵਾਲੇ ਦੇ ਮੁੱਖੜੇ ਦੇ ਦਰਸ਼ਨਾਂ ਨਾਲ ਹੀ ਉਸ ਦਾ ਹਿਰਦਾ ਪ੍ਰਸੰਨ ਹੁੰਦਾ ਹੈ । ਲੋਕ ਭਾਵੇਂ ਹਸਦੇ ਰਹਿਣ, ਉਸ ਨੂੰ ਕਿਸੇ ਦੀ ਵੀ ਪ੍ਰਵਾਹ ਨਹੀਂ, ਕਵੀ ਖੇਮਕਰਣ ਇਸ ਬਾਰੇ ਇਸ ਤਰ੍ਹਾਂ ਲਿਖਦਾ ਹੈ :

ਮੈ ਕਮਲੀ ਵੋ ਕਮਲੀ ਕੀਤੀ, ਇਸ ਬੰਸਰੀ ਦੀਆਂ ਤਾਨਾਂ । ੧ । ਰਹਾਉ ।
ਰੈਨਿ ਦਿਨਾਂ ਮੈਨੂੰ ਚੈਨ ਨ ਆਵੈ, ਮੈਨੂੰ ਗ੍ਰਿਹ ਕਾਰਜ ਬਿਸਰਾਨਾ । ੧ ।
ਏਕ ਕਹੋ ਕੋਈ ਲਾਖ ਕਹੋ, ਮੈ ਤਾਂ ਲੋਕ ਲਾਜ ਨਹੀਂ ਮਾਨਾ । ੨ ।
ਸੋਹਨੀ ਸੂਰਤ ਮੋਹਨਿ ਵਾਲੀ, ਮੇਰਾ ਇਹ ਜੀ ਦੇਖਿ ਲੁਭਾਨਾ । ੩ ।
ਖੇਮੁ ਕਰਨਿ ਮਨ ਮੋਹਨਿ ਲੀਤਾ, ਮੈਨੂੰ ਹਸਦਾ ਲੋਕ ਦਿਵਾਨਾ । ੪ ।
(ਪੰਨੇ ੨੦੫-੨੦੬੪)

ਰਾਧਾ-ਕ੍ਰਿਸ਼ਣ, ਗੋਪੀ-ਕ੍ਰਿਸ਼ਣ ਅਤੇ ਇਨ੍ਹਾਂ ਦੀਆਂ ਆਪਸੀ ਪ੍ਰੇਮ ਕ੍ਰੀੜਾਵਾਂ ਦਾ ਵਰਣਨ ਕ੍ਰਿਸ਼ਣ ਕਾਵਿ ਦੇ ਰਚੈਤਿਆਂ ਦੇ ਪ੍ਰਮੁਖ ਅਤੇ ਪ੍ਰਿਯ ਵਿਸ਼ੇ ਰਹੇ ਹਨ ।

ਪ੍ਰੇਮ ਵਿਚ ਗੜੂੰਦ ਹੋਈ ਰਾਧਾ ਨੂੰ ਕ੍ਰਿਸ਼ਣ ਦੀ ਬੰਸਰੀ ਨੇ ਮੋਹ ਲਿਆ ਹੈ । ਉਸ ਦੀ ਮਾਂ ਕਹਿੰਦੀ ਹੈ ਕਿ ਕ੍ਰਿਸ਼ਣ ਤਾਂ ਅਹੀਰ ਹੈ । ਪਰੰਤੂ ਰਾਧਾ ਮਾਂ ਨੂੰ ਸਮਝਾਉਂਦੀ ਹੈ ਕਿ ਪ੍ਰੇਮ ਜਾਤ-ਪਾਤ ਨੂੰ ਨਹੀਂ ਪੁਛਦਾ, ਉਹ ਅਹੀਰ ਹੈ ਤਾਂ ਕੀ ਹੋਇਆ ? ਰਾਧਾ ਕ੍ਰਿਸ਼ਣ ਨੂੰ ਮਿਲਣਾ ਚਾਹੁੰਦੀ ਹੈ । ਕਿਸ ਕਿਸ ਤਰ੍ਹਾਂ ਦੇ ਬਹਾਨੇ ਬਣਾਉਂਦੀ ਹੈ । ਮਾਂ ਕਿਸ ਤਰ੍ਹਾਂ ਆਪਣੀ ਧੀ ਦੇ ਪ੍ਰੇਮ-ਰੋਗ ਦਾ ਇਲਾਜ ਕਰਨ ਲਈ ਤਿਆਰ ਹੋ ਜਾਂਦੀ ਹੈ; ਕ੍ਰਿਸ਼ਣ ਦੀ ਮਾਂ ਜਸੋਧਾ ਕਿਵੇਂ ਪਹਿਲਾਂ ਲਗਾਏ ਗਏ ਲਾਂਛਣਾਂ ਨੂੰ ਮੰਨਣੋਂ ਇਨਕਾਰ ਕਰਦੀ ਹੈ ਤੇ ਬਾਅਦ ਵਿਚ ਖਿਝ ਕੇ ਮੰਨ ਲੈਂਦੀ ਹੈ, ਕ੍ਰਿਸ਼ਣ ਜੀ ਨੂੰ ਨਾਲ ਭੇਜਣ ਲਈ ਇਸ ਸਭ ਕੁਝ ਦਾ ਵਰਣਨ ਕਵੀ ਮਨਹਰਿ ਦਾਸ ਨੇ ਅਤਿ ਕਲਾਤਮਕ ਢੰਗ ਨਾਲ ਕੀਤਾ ਹੈ :

ਮੇਰਾ ਲੈ ਗਇਆ ਚਿਤ ਚੁਰਾਇ ਨੰਦ ਮਹਰ ਦਾ ਸਾਵਰਾ ।
ਅਨੀ ਮਨ ਮੋਹਿ ਗਇਆ ਬੇਨ ਵਜਾਇ ਗਲੀ ਅਸਾਡੜੀ ਆਂਵਦਾ ।
ਅਨੀ ਰਾਧੇ ਤੂੰ ਬ੍ਰਿਖਭਾਨ ਸੁਤਾ ਨੀ ਲਜੋਂ ਗਈਏਂ ਓਹੁ ਅਹੀਰ ਕਹਾਂਵਦਾ ।
ਇਸ਼ਕ ਨ ਪੁਛਦਾ ਜਾਤ ਨੀ ਭੋਲੀ ਮਾਏ ਲੋਕ ਪਰਲੋਕ ਗਵਾਂਵਦਾ ।
ਅਨੀ ਰਾਧੇ ਸੰਮਲਿ ਸੰਮਲਿ ਬੋਲ ਨੀ ਲਜੋਂ ਗਈਏ
ਤੇਰਾ ਹੁਣੇ ਪਿਤਾ ਘਰ ਆਂਵਦਾ ।

ਅਨੀ ਮਾਏ ਸੂਰੈ ਸਤੀ ਪਤੰਗ ਇਨਾ ਮਰਨੋ ਤਾ ਡਰਨੁ ਨਾ ਆਂਵਦਾ ।
ਅਨੀ ਰਾਧੇ ਵੇਦਨੁ ਮੈਨੂੰ ਦੱਸਿ ਤੈਨੂੰ ਕੇੜਾ ਤਾ ਬਿਰਹੁੰ ਸਤਾਂਵਦਾ ।
ਅਨੀ ਮਾਇ ਕੋਈ ਨੰਦ ਮਹਰਿ ਘਰਿ ਜਾਏ ਮੇਰਾ ਮੰਤ੍ਰ ਘਨੱਈਏ ਨੂੰ ਆਂਵਦਾ ।
ਉਥੇ ਗਈ ਰਾਧੇ ਦੀ ਮਾਇ ਜਸੋਧੇ ਰਾਨੀ ਤੇਰਾ ਮੰਤ੍ਰ ਘਨੱਈਆ ਜਾਣਦਾ ।
ਅਨੀ ਤੁਸੀ ਕਾਮਣਿ-ਆਰੀਆਂ ਨਾਰੀਆਂ,
ਮੇਰਾ ਮੋਹਨ ਮੰਤ੍ਰ ਜੰਤ੍ਰ ਨਹੀਂ ਜਾਣਦਾ ।
ਅਨੀ ਜਸੋਧਾ ਰਾਨੀ ਬਾਲਕ ਨੂੰ ਸਮਝਾਇ,
ਇਹ ਤਾਂ ਅੱਜਿ ਕੱਲਿ ਚੱਚਰੁ ਕੋਈ ਉਪਾਂਵਦਾ ।
ਅੱਗੋਂ ਡਰਿ ਗਈ ਘਨਈਏ ਦੀ ਮਾਇ,
ਲੈ ਜਾਉ ਭੈਣਾ ਅਹੁ ਦੇਖਿ ਬਾਲਕ ਆਂਵਦਾ ।
ਪ੍ਰਭੂ ਦੇ ਘੁੰਗਰੀਆਲੇ ਵਾਲ ਮੱਥੇ ਤਾਂ ਮੁਕਟ ਸੁਹਾਂਵਦਾ ।
ਸੰਗ ਲੈ ਚਲੀ ਰਾਧੇ ਦੀ ਮਾਇ ਪ੍ਰਭ ਆਇਆ ਤ ਬੇਨ ਬਜਾਂਵਦਾ ।
ਨੈਨ ਸਿਉਂ ਨੈਨ ਮਿਲਾਇ ਪ੍ਰਭੂ ਨੈਨਾਂ ਦੇ ਵਿਚਿ ਸਮਾਂਵਦਾ ।
ਹੁਣਿ ਰਾਧੇ ਕ੍ਰਿਸ਼ਨ ਮਿਲੇ ਪ੍ਰੇਮ ਪੂਰਾ ਹੋਇਆ,
ਤੇਰਾ ਮਨ ਹਰਿ ਹਰਿ ਜਸ ਗਾਂਵਦਾ । (ਪੰਨਾ ੧੮੦)

ਗੋਪੀਆਂ ਅਤੇ ਕ੍ਰਿਸ਼ਣ ਦੇ ਪ੍ਰੇਮ ਦਾ ਵਰਣਨ ਕਈ ਕਵੀਆਂ ਨੇ ਕੀਤਾ ਹੈ । ਕ੍ਰਿਸ਼ਣ ਗੋਪੀਆਂ ਨੂੰ ਛਡ ਕੇ ਮਥੁਰਾ ਚਲੇ ਜਾਂਦੇ ਹਨ, ਕੁਬਜਾ ਨਾਲ ਪ੍ਰੇਮ ਪਾਂਦੇ ਹਨ, ਪਿਛੇ ਗੋਪੀਆਂ ਕ੍ਰਿਸ਼ਣ ਦੇ ਬਿਰਹੁੰ ਵਿਚ ਤੜਪਦੀਆਂ ਹਨ । ਕਮਾਲ ਕਵੀ ਉਨ੍ਹਾਂ ਦੀ ਬਿਰਹੁੰ ਵੇਦਨਾ ਨੂੰ ਇਸ ਪ੍ਰਕਾਰ ਵਰਣਨ ਕਰਦੇ ਹਨ :

ਅਸੀਂ ਭੂਲੀਆਂ ਨ ਗਈਆਂ ਪ੍ਰਭ ਜੀ ਕੇ ਸੰਗ । ੧ । ਰਹਾਉ ।
ਚਲੋ ਸਖੀ ਮਥਰਾ ਜਾਇ ਬਸੀਏ ਤਜੀਏ ਗੋਕਲ ਗਾਉਂ ।
ਕੁਬਜਾਂ ਦੀ ਜਾਇ ਟਹਲ ਕਮਾਈਏ, ਦਾਸੀ ਧਰਾਈਏ ਨਾਉਂ । ੧ ।
ਆਗੁ ਲਗੇ ਇਨ ਨੇਤ੍ਰਾਂ ਜਿਸ ਨਹੀ ਦਿਸਦਾ ਸਿਆਮੁ ।
ਸਾਂਮੁ ਸੁੰਦਰ ਬਿਨ ਜੀਵਣਾ ਨਹੀਂ ਜੀਵਨ ਕਾ ਕਾਮੁ । ੨ ।
ਦੁੱਧ ਮਖਣ ਛਾਹੀ ਦੇ ਦੇ ਪਾਲਿਆ ਏਹ ਤਾਂ ਮਾਤ ਜਸੋਧਾ ਦਾ ਬਾਲੁ ।
ਕੰਸ ਗੁਮਾਨੀ ਦਾ ਭਾਣਜਾ ਏਹ ਤਾਂ ਪਰੀਤ ਕੀ ਜਾਣੇ ਪਾਲ । ੩ ।
ਨੰਦ ਮਹਰ ਦਾ ਲਾਡਲਾ ਸਿਰੀ ਕਰਿਸ਼ਨ ਜਾ ਕਾ ਨਾਉ ।
ਭਗਤ ਉਧਾਰਨ ਆਇਆ ਤਾਰਿਆ ਸੁ ਗੋਕਲ ਗਾਉ । ੪ ।
ਊਧੋ ਇਹ ਸੰਦੇਸੜਾ ਜਾਇ ਕਹੀਐ ਕਰਿਸ਼ਨ ਸੁਨਾਇ ।
ਗੋਪੀਆਂ ਸਭ ਜੋਗਨ ਹੋਈਆਂ ਅੰਗ ਬਿਭੂਤ ਲਗਾਇ । ੫ ।
ਮੋਹਨ ਤੁਮਾਰੇ ਦਰਸ ਬਿਨੁ ਸੁਕੇ ਸਗਲ ਸਰੀਰੁ ।
ਪਾਪੀ ਨੈਨ ਨ ਸੁਕੜੇ ਭਰ ਭਰ ਲਿਆਵੇ ਨੀਰ । ੬ ।
ਸੁਕ ਸੁਕ ਹੋਈਆਂ ਪਿੰਜਰਾ ਹਾਲੁ ਤੇ ਹੋਈਆਂ ਬਿਹਾਲੁ ।
ਗੋਪੀਆਂ ਸਭ ਸ੍ਰੀ ਕ੍ਰਿਸ਼ਨ ਬਿਨੁ ਜਸੁ ਕਹੇ ਦਾਸ ਕਮਾਲ । ੭ ।
(ਪੰਨੇ ੧੯੧-੧੯੨)

ਗੋਪੀਆਂ ਊਧੋ ਦੁਆਰਾ ਆਪਣੀ ਬਿਰਹੁੰ ਵੇਦਨਾ ਕ੍ਰਿਸ਼ਣ ਤਕ ਪਹੁੰਚਾਉਂਦੀਆਂ ਹਨ। ਲਖਮੀ ਚੰਦ ਲਿਖਦਾ ਹੈ :

ਊਧੋ ਮੋਹਨ ਲਾਲ ਕਉਨ ਬ੍ਰਿਜ ਆਵਸੀ।
ਮੇਰੀ ਬਿਰਹੁੰ ਅਗਨਿ ਕੀ ਭਾਇ ਸੁ ਕਉਨ ਬੁਝਾਵਸੀ। ੧। ਰਹਾਉ।
ਪੁੰਨੇ ਬਾਰਾਂ ਮਾਂਹੁ ਇਵੇਂ ਕੁਰਲਾਂਦਿਆਂ।
ਲਿਖਿ ਲਿਖਿ ਪਤੀਆਂ ਨਿਤ ਸੁਨੇਹੇ ਦੇਂਦਿਆਂ। ੧।
ਮਰਹਿ ਕਠਨਿ ਬਿਖ ਖਾਇ ਸਗਲਿ ,ਬ੍ਰਿਜ ਨਾਰੀਆਂ।
ਕੈਸੇ ਕੈ ਰਾਖੈ ਪ੍ਰਾਨ ਜੁ ਲਾਲ ਵਿਸਾਰੀਆਂ। ੨।
ਤੇਲ ਫੁਲੇਲ ਰਬੇਲ ਲਗਹਿ ਚਿਨਗਾਰੀਆਂ।
ਜਮਨਾ ਜਮੁ ਹੋ ਰਹੀ ਬਿਨ ਗਿਰਧਾਰੀਆਂ। ੩।
ਕਉਲ ਨੈਨ ਕੇ ਬਿਰਹੁ ਤਪਤੁ ਹੈ ਛਾਤੀਆਂ।
ਨਿਤ ਉਡੇਨੀ ਹਾਂ ਕਾਂਗੁ ਲਿਖੇਨੀ ਹਾਂ ਪਾਤੀਆਂ। ੪।
ਊਧੋ ਇਕੁ ਸਨੇਹਾ ਕਹੀਐ ਸਾਂਵਰੇ।
ਤੁਮ ਬਾਝੁ ਮੇਰੇ ਨੈਨ ਭਏ ਹੈ ਬਾਵਰੇ। ੫।
ਗ੍ਰਿਹ ਬਨ ਬੀਥਨ ਮਾਹਿ ਸੁ ਬਹਨਿ ਨ ਆਵਈ।
ਤਰਫਤਿ ਸਾਰੀ ਰੈਨ ਸੁ ਮੋਹਿ ਬਿਹਾਵਈ। ੬।
ਸੁਨੀ ਗੋਪੀਅਨ ਕਾ ਪ੍ਰੇਮ ਊਧੋ ਭਇਆ ਬਾਵਰਾ।
ਗਿਰਿਓ ਧਰਨਿ ਮੁਰਝਾਇ ਕਹੈ ਪੀਆ ਸਾਂਵਰਾ। ੭।
ਇਹ ਬਿਰਹਾ ਰਸ ਪ੍ਰੇਮ ਕੋਈ ਜਨ ਪਾਵਹੇ।
ਰਾਧੇ ਲਾਲ ਸਨੇਹੁ ਲਖਮੀ ਚੰਦ ਗਾਵਹੇ। ੮।

(ਪੰਨੇ ੧੮੯-੧੯੦)

ਪ੍ਰੇਮ ਕਰ ਕੇ ਗੋਪੀਆਂ ਦਾ ਮਨ ਕਿਸੇ ਕੰਮ ਵਿਚ ਨਹੀਂ ਲਗਦਾ। ਉਹ ਕਤਣਾ ਬੁਣਨਾ ਸਭ ਕੁਝ ਭੁਲ ਗਈਆਂ ਹਨ। ਕਵੀ ਗੁਆਲ ਦਾਸ ਅਨੁਸਾਰ :

ਕਤਣ ਸਾਥੋਂ ਰਹਿ ਗਇਆ ਮਾਏ ਮੈਂਡੀ ਪਛੜੀ ਘਿਨ ਸਮਾਲਿ। ਰਹਾਉ।
ਜਿਤ ਵੰਞਾ ਤਿਤੁ ਵੰਞਣ ਨਾ ਦੇਂਦਾ ਪਾਇਆ ਸੁ ਬਿਰਹੁੰ ਦਾ ਜਾਲਿ। ੧।
ਅਤਿਣ ਚਰਖਾ ਤੇ ਪਿੜ ਪੂਣੀਆਂ ਜੁਹਟੀ ਰਹੀ ਸੁ ਤਕਲੇ ਦੇ ਨਾਲਿ। ੨।
ਅਠੇ ਪਹਿਰ ਮੈਨੂੰ ਧਿਆਨ ਮੋਹਨ ਦਾ ਹੋਰ ਨ ਸੁਰਤਿ ਖਿਆਲਿ। ੩।
ਦਾਸ ਗੁਆਲੁ ਤੇਰਾ ਜਸ ਗਾਵੈ ਮੈਨੂੰ ਰਖ ਚਰਨਾ ਦੇ ਨਾਲਿ। ੪।

(ਪੰਨਾ ੧੭੭)

ਕੁਝ ਇਸੇ ਤਰ੍ਹਾਂ ਦੀ ਭਾਵ ਅਭਿਵਿਅਕਤੀ ਭਗਤ ਫੇਰੂ, ਚੰਦ ਸਖੀ ਅਤੇ ਭਾਵਨ ਦਾਸ ਦੀਆਂ ਰਚਨਾਵਾਂ ਵਿਚ ਵੀ ਮਿਲਦੀ ਹੈ।[1]

ਬਿਰਹੁੰ ਨਾਲ ਪੀੜਿਤ ਗੋਪੀਆਂ ਬੇਨਤੀਆਂ ਕਰ ਕਰ ਥਕ ਜਾਂਦੀਆਂ ਹਨ, ਪਰੰਤੂ ਸ੍ਰੀ ਕ੍ਰਿਸ਼ਣ ਜੀ ਦੇ ਦਰਸ਼ਨ ਨਹੀਂ ਹੁੰਦੇ। ਇਨ੍ਹਾਂ ਬੇਨਤੀਆਂ ਵਿਚ ਕਿਤਨੀ ਦੀਨਤਾ,

1. ਦੇਖੋ 'ਚੋਣਵਾਂ ਪੰਜਾਬੀ ਕ੍ਰਿਸ਼ਣ ਕਾਵਿ'—ਸੰਪਾ. ਡਾ. ਮਨਮੋਹਨ ਸਿੰਘ, ਪੰਨਾ 22

ਕਿਤਨਾ ਸਮਰਪਣ, ਕਿਤਨੀ ਪ੍ਰਾਰਥਨਾ ਹੈ, ਇਸ ਦਾ ਸੁੰਦਰ ਉਦਾਹਰਣ ਗੁਆਲ ਦਾਸ ਦੀਆਂ ਹੇਠ ਲਿਖੀਆਂ ਪੰਕਤੀਆਂ ਵਿਚ ਪੇਸ਼ ਕੀਤਾ ਗਿਆ ਹੈ :

ਬੰਸਰੀ ਵਾਲਾ ਮੇਲ ਸਾਈਆ ਵੇ,
ਲਾਲੁ ਗੋਪੀਆਂ ਦਰਸਿ ਪਿਆਸੀਆਂ । ਰਹਾਉ ।
ਕਿਉਂ ਕਰਿ ਥੀਸੀ ਮੈਂਡੀ ਜਾਲ ਸਾਈਆਂ ਵੇ, ਲਾਲ ਬਾਝਹੁ ਸੁੰਦਰ ਸਾਵਰੇ ।
ਬੈਠੋਹੁ ਮਨਹੁ ਵਿਸਾਰ ਸਾਈਆਂ ਵੇ ਲਾਲੁ ਕੁਬਜਾਂ ਦੇ ਸੰਗਿ ਰਚਿ ਰਹਿਓ ।
ਇਕਤੁ ਵਾਰੀ ਬ੍ਰਿਜ ਆਉ ਸਾਈਆਂ ਵੇ, ਲਾਲ ਦਾਸ ਗੁਆਲ ਦੀ ਬੇਨਤੀ ।
(ਪੰਨਾ ੧੭੯)

ਅਜਿਹੇ ਅਨੇਕ ਉਦਾਹਰਣ ਸਾਨੂੰ ਚੰਦ ਸਖੀ, ਭਾਵਨਦਾਸ, ਅਨੰਤ ਦਾਸ ਅਤੇ ਕੇਵਲ ਰਾਮ ਆਦਿ ਦੀਆਂ ਰਚਨਾਵਾਂ ਵਿਚੋਂ ਮਿਲਦੇ ਹਨ ।[1]

ਗੋਪੀਆਂ ਦੀ ਬੇਨਤੀ, ਪ੍ਰਾਰਥਨਾ ਅਤੇ ਸਮਰਪਣ ਸਭ ਵਿਅਰਥ ਹਨ । ਉਨ੍ਹਾਂ ਨੂੰ ਕ੍ਰਿਸ਼ਣ ਪ੍ਰਾਪਤ ਨਹੀਂ ਹੁੰਦਾ । ਉਹ ਕ੍ਰਿਸ਼ਣ-ਮਿਲਾਪ ਲਈ ਊਧੋ ਦੀ ਸਹਾਇਤਾ ਲੈਂਦੀਆਂ ਹਨ । ਕਵੀ ਮਨਹਰਿ ਦਾਸ ਲਿਖਦਾ ਹੈ :

ਲਿਖ ਭੇਜਾਂ ਊਧੋ ਤਾਈਂ, ਸਾਨੂੰ ਮੋਹਨਿ ਆਨਿ ਮਿਲਾਈਂ ।
ਨਹੀਂ ਸਿਕਦੀ ਮਰਿ ਵੈਸਾਂਈ, ਵਿਛੋੜਾ ਭਾਇ ਪਇਆ । ੧ ।
ਹਰਿ ਹਰਿ ਗੋਪੀਅਨਿ ਬਿਰਹੁੰ ਬਿਆਕੁਲ,
ਮੋਹਨਿ ਮੋਹਿ ਗਇਆ ਮੇਰੇ ਰਾਮ ।੧। ਰਹਾਉ।
ਦੁਧਿ ਮਾਖਨ ਦੇ ਦੇ ਪਾਲਿਆ, ਅਸਾਂ ਤਨ ਮਨ ਤੈ ਪਰਿ ਗਾਲਿਆ ।
ਹੁਣਿ ਆਵੀਂ ਕਦੀ ਨੰਦਿ ਵਾਲਿਆ ਸਿੱਕਣ ਭਾਈ ਭਾਇਆ । ੨ ।
(ਪੰਨਾ ੧੮੧)

ਊਧੋ ਗੋਪੀਆਂ ਨੂੰ ਯੋਗ ਦੀ ਸਿਖਿਆ ਦਿੰਦਾ ਹੈ, ਪਰੰਤੂ ਗੋਪੀਆਂ ਤਾਂ ਆਪਣੇ ਮੋਹਨ ਦੇ ਮਿਲਾਪ ਲਈ ਤਰਸਦੀਆਂ ਹਨ, ਯੋਗ ਦੀ ਉਨ੍ਹਾਂ ਨੂੰ ਕੀ ਲੋੜ ਹੈ ? ਕਵੀ ਭਾਵਨ ਦਾਸ ਲਿਖਦਾ ਹੈ :

ਮੋਹਨ ਆਨਿ ਮਿਲਾਇ ਵੇ ਊਧੋ ਗੋਪੀ ਜਨ ਨੂੰ ਜੋਗ ਕੀ ਦਸਨੈ ।੧।ਰਹਾਉ।
ਜੇ ਤੂੰ ਚਲਿਓਂ ਮਥਰਾ ਨਗਰੀ ਸਾਰੀ, ਬ੍ਰਿਜ ਵਿਚ ਹੋਈਆਂ ਖਬਰੀਂ,
ਮੈਂ ਵੀ ਚਲਸਾਂ ਨਾਲਿ ।੧।
ਰਾਤੀ ਦਰਦੁ ਦਿਹੈ ਦਰਮਾਂਦੀ, ਦੁਖ ਅਪਾਰ ਥਾਹਿ ਨਹੀਂ ਕਾਂਧੀ,
ਤਰਫਤ ਰੈਣਿ ਬਿਹਾਇ । ੨ ।
ਕੁਬਜਾਂ ਦੇ ਇਕ ਰਹਿਓਂ ਰਾਤੀਂ, ਸਾਨੂੰ ਲਿਖ ਕਰ ਭੇਜਨੈ ਪਾਤੀ,
ਬਿਰਹੁ ਬਹੁਤ ਸਤਾਇ । ੩ ।
ਭਾਵਨ ਦਾਸ ਤੇਰਾ ਜਸ ਗਾਵੈ, ਦੇਹ ਦਰਸਿ ਸਗਲਾ ਦੁੱਖ ਜਾਵੈ,
ਮੈਨੂੰ ਰੱਖ ਚਰਨਾ ਦੇ ਨਾਲਿ । ੪ ।
(ਪੰਨਾ ੧੯੯)

---

1. ਦੇਖੋ 'ਚੋਣਵਾਂ ਪੰਜਾਬੀ ਕ੍ਰਿਸ਼ਣ-ਕਾਵਿ', (ਸੰਪਾ.) ਡਾ. ਮਨਮੋਹਨ ਸਿੰਘ, ਪੰਨੇ 23-24.

ਊਧੋ ਕ੍ਰਿਸ਼ਣ ਜੀ ਕੋਲ ਆਉਂਦਾ ਹੈ। ਕ੍ਰਿਸ਼ਣ ਜੀ ਕਹਿੰਦੇ ਹਨ ਕਿ ਹੋਰ ਸਭ ਕੁਝ ਤਾਂ ਮੈਂ ਕਿਸੇ ਨੂੰ ਵੀ ਦੇ ਸਕਦਾ ਹਾਂ, ਪਰੰਤੂ ਆਪਣੀ ਭਗਤੀ ਕੇਵਲ ਉਸੇ ਨੂੰ ਦਿੰਦਾ ਹਾਂ ਜੋ ਮੈਨੂੰ ਆਤਮ-ਸਮਰਪਣ ਕਰ ਦਿੰਦਾ ਹੈ। ਭਗਵਾਨ ਨਰਾਇਣ ਦੇ ਸ਼ਬਦਾਂ ਵਿਚ :

ਏਕੋ ਭਗਤਿ ਨ ਦੇਉ ਊਧੋ ਮੈ ਕਾਹਿ ਕੋ।
ਹੋਰ ਜੋ ਮਾਂਗੈ ਸੋ ਦੇਉ ਊਧੋ ਮੈ ਤਾਹਿ ਕੋ। ੧। ਰਹਾਉ।
ਦਉ ਭੂਖਨ ਅੰਬਰ ਨਾਨਾ, ਦੇਊ ਹਸਤੀ ਮਾਲ ਖਜਾਨਾ।...
ਦੇਉ ਰਿਧਿ ਸਿਧਿ ਅਰ ਜੁਗਤੀ। ਚਾਰ ਭਾਤਿ ਕੀ ਦੇਉ ਮੁਕਤੀ।
ਦੇਉ ਰਾਜ ਮਾਲ ਪਾਤਿਸਾਹੀ। ਏਕੋ ਭਗਤਿ ਨ ਦੇਉ ਊਧੋ ਮੈਂ ਅਵਰਾ ਤਾਈਂ।
ਭਗਤ ਵਛਲ ਆਦਿ ਬਿਰਦੁ ਹਮਾਰਾ, ਭਗਤਿ ਅਧੀਨ ਰਹੋ ਜੁਗ ਚਾਰਾ।
ਭਗਤਿ ਮੈਂ ਤਾਕਉ ਦੇਉ ਜੋ ਮੋਹਿ ਅਰਪੇ ਆਪਾ।...
ਭਗਵਾਨ ਨਰਾਇਣੁ ਸੰਤਨ ਕੋ ਹਰਿ ਮਾਈ ਬਾਪਾ।

(ਪੰਨੇ ੧੯੬-੯੭)

ਗੋਪੀਆਂ ਨੂੰ ਜਦੋਂ ਕਿਸੇ ਤਰ੍ਹਾਂ ਵੀ ਕ੍ਰਿਸ਼ਣ ਭਗਤੀ ਪ੍ਰਾਪਤ ਨਹੀਂ ਹੁੰਦੀ ਤਾਂ ਇਕ ਸਖੀ ਦੂਜੀ ਦੀ ਸਹਾਇਤਾ ਕਰਨ ਲਈ ਤਿਆਰ ਹੋ ਜਾਂਦੀ ਹੈ। ਉਹ ਆਪਣੀ ਸਖੀ ਨੂੰ ਕ੍ਰਿਸ਼ਣ ਮਿਲਣ ਦਾ ਧੀਰਜ ਬੰਨ੍ਹਾਂਦੀ ਹੋਈ ਕਵੀ ਟਹਕਨ ਦੇ ਸ਼ਬਦ ਵਿਚ ਇੰਜ ਕਹਿੰਦੀ ਹੈ :

ਸੁਨ ਰੀ ਸਹੇਲੀ ਗਲਿ ਹੋਇ ਕੇ ਇਕੇਲੀ ਮੇਰੀ,
ਗੋਕਲ ਦਾ ਬੇਲੀ ਤੇਰਾ ਮੇਲੀ ਕਰ ਦੇਨੀ ਹਾਂ। ੧। ਰਹਾਉ।
ਜੈਨੂੰ ਬ੍ਰਿਜ ਨਾਰੀਆਂ ਝਾਕਦੀਆਂ ਨੀ ਵਾਰੋ ਵਾਰੀ,
ਤੇਰੇ ਕਾਰਣਿ ਰਾਤੀਂ ਦਿਹੇਂ ਮਿੰਨਤ ਕਰੇਨੀ ਹਾਂ। ੧।
ਦੋਵੇਂ ਤੁਸੀਂ ਹੋ ਸਿਆਣੇ ਕੀਤਾ ਲੋੜੇ ਮਨ ਦੇ ਭਾਣੇ।
ਮਾਣਾ ਤੂੰ ਮਣੇਨੀ ਵਿਚ ਤਾਣਾ ਮੈ ਤਣੇਨੀ ਹਾਂ। ੨।
ਟਹਕਨਿ ਬਿਹਾਰੀ ਲਾਲ ਗੁਨ ਜੋਬਲ ਗੁਮਾਨ ਭਰਿਓ,
ਭਿਜਨ ਦਾ ਨਾਹੀ ਕਿਤੇ ਭਾਵੇਂ ਨਲਿ ਭੇਨੀ ਹਾਂ। ੩।

(ਪੰਨਾ ੧੯੭)

ਪੰਜਾਬੀ ਕ੍ਰਿਸ਼ਣ-ਕਾਵਿ ਨਾਲ ਸੰਬੰਧਿਤ ਰਚਨਾਵਾਂ ਵਿਚ ਕੁਬਜਾ ਨੂੰ ਬਹੁਤ ਬੁਰਾ ਭਲਾ ਕਿਹਾ ਗਿਆ ਹੈ, ਕਿਉਂਕਿ ਉਸ ਨੇ ਕ੍ਰਿਸ਼ਣ ਨੂੰ ਵਸ ਵਿਚ ਕਰ ਰਖਿਆ ਹੈ, ਇਸ ਲਈ ਗੋਪੀਆਂ ਉਸ ਨਾਲ ਈਰਖਾ ਕਰਦੀਆਂ ਹਨ। ਇਸ ਈਰਖਾ ਨੂੰ ਜੋਗੀ ਦੀ ਕਲਮ ਨੇ ਇਸ ਪ੍ਰਕਾਰ ਉਲੀਕਿਆ ਹੈ :

ਜਾਤ ਦੀ ਕਮੀਨੀ ਆਹੇ, ਜਾਣਦੀ ਨਾ ਕੁਝ ਵਾਹੇ
ਮਨ ਵਿਚਿ ਗੋਕਲ ਬ੍ਰਿਜਨਾਥ ਨੂੰ ਸੰਮਾਲਦੀ। ੧। ਰਹਾਉ।
ਸੱਜਣ ਸੁਹਾਰੇ ਉਤੋਂ ਤਨ ਮਨ ਵਾਰਿ ਡਾਰਉਂ,
ਸਭੋਂ ਕਿਛੁ ਜਾਣਦਾ ਨਿਮਾਣਿਆਂ ਦੇ ਹਾਲ ਦੀ। ੧।
ਚੰਦਨ ਕਟੋਰਾ ਕੁੰਗੁ ਹਾਰ ਫੂਲਾਂ ਸੰਦਾ ਲੈਂਦੋ,
ਮਿਲੀ ਸ਼ਾਮ ਜੀ ਨੂੰ ਜੈਂਦਾ ਰਾਹੁ ਭਾਲਦੀ। ੨।

ਤਾਰੀ ਸੁ ਕੁੱਬੀ ਜੇਹੀ ਕੁਬਜਾਂ ਅਰਾਇਣ,
ਸਾਚੀ ਪਰੀਤਿ ਜੋਗੀਆ ਤ੍ਰਿਭੰਗੀ ਨੰਦ ਲਾਲ ਦੀ । ੩ ।
(ਪੰਨਾ ੧੯੯)

ਕ੍ਰਿਸ਼ਣ-ਕਾਵਿ ਵਿਚ ਨ ਕੇਵਲ ਕੁਬਜਾ ਨੂੰ ਬੁਰਾ ਭਲਾ ਕਿਹਾ ਗਿਆ ਹੈ, ਸਗੋਂ ਕ੍ਰਿਸ਼ਣ ਨੂੰ ਵੀ ਮਿਹਣੇ ਦੇਣ ਵਿਚ ਕੋਈ ਕਸਰ ਨਹੀਂ ਛੱਡੀ ਗਈ। ਮਨਹਰਿ ਦਾਸ ਕਵੀ ਲਿਖਦੇ ਹਨ :

ਲੈ ਟਿਕੀਆਂ ਗਊਆਂ ਚਰਾਵੈਂ, ਦਧਿ ਮਾਖਣ ਚੋਰ ਕਹਾਵੈਂ,
ਪਕੜੇਂਦੀ ਨੂੰ ਸਰਮੁ ਨ ਆਵੈ, ਗੁਣਿ ਮਹਾਰਾਜ ਭਇਆ ।
ਸਾਨੂੰ ਲਾਈਆ ਪ੍ਰੇਮ ਕਟਾਰੀ, ਤੇਰੀ ਬੰਸੀ ਮਾਰ ਨਿਹਾਰੀ,
ਸਾਡੀ ਸਉਕਣ ਭਈ ਪਨਿਹਾਰੀ, ਕੁਬਜਾਂ ਦਾ ਸਾਮੁ ਭਇਆ ।
ਜਨ ਮਨਹਰਿ ਦਾਸ ਪੁਕਾਰੇ, ਪ੍ਰਭ ਗੋਪੀ ਗੁਆਲ ਉਧਾਰੇ,
ਸਾਡੇ ਸਤਿਗੁਰ ਕਾਜ ਸਵਾਰੇ, ਗੁਰਮਿਲਿ ਮੇਲ ਭਇਆ ।
(ਪੰਨਾ ੧੮੧)

ਪਰ ਕਿਧਰੇ ਕਿਧਰੇ ਕੁਬਜਾ, ਜਿਸ ਨੇ ਕ੍ਰਿਸ਼ਣ ਦਾ ਪ੍ਰੇਮ ਪ੍ਰਾਪਤ ਕਰ ਲਿਆ ਹੈ, ਦੀ ਪ੍ਰੇਮ ਭਾਵਨਾ ਨੂੰ ਧੰਨ ਧੰਨ ਕਰ ਕੇ ਯਾਦ ਵੀ ਕੀਤਾ ਗਿਆ ਹੈ :

ਅਲਬੇਲੀ ਧੰਨ ਧੰਨ ਕੁਬਰੀ ।
ਗੋਪਾਲ ਕ੍ਰਿਆ ਤੇ ਉਬਰੀ । ਰਹਾਉ ।

ਸਮੁੱਚੇ ਤੌਰ ਤੇ ਪੰਜਾਬੀ ਕ੍ਰਿਸ਼ਣ ਕਾਵਿ ਦੇ ਅੰਤਰਗਤ ਕ੍ਰਿਸ਼ਣ ਜੀ ਦੇ ਨਖਸ਼ਿਖ ਵਰਣਨ, ਬਾਲ ਕ੍ਰਿਸ਼ਣ ਦੀਆਂ ਲੀਲਾਵਾਂ, ਕ੍ਰਿਸ਼ਣ ਰਾਧਾ ਅਤੇ ਕ੍ਰਿਸ਼ਣ ਗੋਪੀਆਂ ਦੀ ਪ੍ਰੇਮ-ਲੀਲਾ, ਗੋਪੀਆਂ ਦੇ ਬਿਰਹੁੰ ਵਰਣਨ ਅਤੇ ਕੁਬਜਾ ਦੀ ਨਿੰਦਾ ਆਦਿ ਦੇ ਵਿਸ਼ਿਆਂ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਹੈ । ਇਸ ਤੋਂ ਇਲਾਵਾ ਰਾਧਾ ਅਤੇ ਗੋਪੀਆਂ ਦੇ ਕ੍ਰਿਸ਼ਣ ਜੀ ਨੂੰ ਦਿੱਤੇ ਗਏ ਉਲ੍ਹਾਮੇ ਪੰਜਾਬੀ ਕ੍ਰਿਸ਼ਣ ਕਾਵਿ ਵਿਚ ਵਿਸ਼ੇਸ਼ ਮਹੱਤਵ ਰਖਦੇ ਹਨ । ਇਥੋਂ ਤਕ ਕਿ ਕਈ ਰਚਨਾਵਾਂ ਦਾ ਨਾਮਕਰਣ ਵੀ ਇਨ੍ਹਾਂ ਉਲ੍ਹਾਮਿਆਂ ਨੂੰ 'ਮਿੱਠੜੇ' ਦਾ ਰੂਪ ਦੇ ਕੇ ਕੀਤਾ ਗਿਆ ਹੈ। ਉਦਾਹਰਣ ਵਜੋਂ ਸੌਂਧਾ ਕਵੀ ਦੀ ਰਚਨਾ 'ਮਿੱਠੜੇ ਕ੍ਰਿਸ਼ਨ-ਰਾਧਾ ਪ੍ਰੇਮ ਕੇ' ਪ੍ਰਸਤੁਤ ਕੀਤੀ ਜਾ ਸਕਦੀ ਹੈ । ਇਹ ਰਚਨਾ ਪੰਜਾਬੀ ਕ੍ਰਿਸ਼ਣ-ਕਾਵਿ ਦੀ ਅਤਿ ਸੁੰਦਰ ਕਾਵਿ-ਰਚਨਾ ਹੈ। ਪ੍ਰੇਮਾ-ਭਗਤੀ ਹੀ ਮੂਲ ਰੂਪ ਵਿਚ ਇਸ ਦਾ ਵਿਸ਼ਾ ਹੈ । ਇਸ ਵਿਸ਼ੇ ਦੀ ਅਭਿਵਿਅਕਤੀ ਵਜੋਂ ਇਸ ਦੇ ਰਚੈਤਾ ਸੌਂਧਾ ਨੇ ਇਕ ਕਥਾ-ਵਸਤੂ ਨੂੰ ਆਧਾਰ ਬਣਾਇਆ ਹੈ, ਜੋ ਸੰਖੇਪ ਵਿਚ ਇਸ ਤਰ੍ਹਾਂ ਹੈ :

ਰਾਧਾ ਜੋ ਕ੍ਰਿਸ਼ਣ ਜੀ ਉਤੇ ਆਪਣਾ ਪੂਰਣ ਰੂਪ ਵਿਚ ਅਧਿਕਾਰ ਮੰਨਦੀ ਹੈ, ਇਕ ਵਾਰ ਕ੍ਰਿਸ਼ਣ ਜੀ ਦੇ ਨਾਲ ਆਪਣੇ ਪ੍ਰੇਮ ਸੰਬੰਧਾਂ ਬਾਰੇ ਹੰਕਾਰ ਗ੍ਰਸਤ ਹੋ ਜਾਂਦੀ ਹੈ । ਉਹ ਆਪਣੇ ਆਪ ਨੂੰ ਪਰਮ ਸੁੰਦਰੀ ਮੰਨਦੀ ਹੈ ਜਿਸ ਨੇ ਕ੍ਰਿਸ਼ਣ ਜੀ ਨੂੰ ਪੂਰੀ ਤਰ੍ਹਾਂ ਆਪਣੇ ਵਸ ਵਿਚ ਕਰ ਲਿਆ ਹੈ । ਕਵੀ ਕਹਿੰਦਾ ਹੈ ਕਿ ਪ੍ਰੇਮਾ-ਭਗਤੀ ਵਿਚ ਹੰਕਾਰ ਦੀ ਕੋਈ ਸਮਾਈ ਨਹੀਂ । ਇਨ੍ਹਾਂ ਦਾ ਪਰਸਪਰ ਸਹਿਵਾਸ ਅਸੰਭਵ ਹੈ । ਫਲਸਰੂਪ

ਕ੍ਰਿਸ਼ਣ ਰਾਧਾ ਨੂੰ ਛਡ ਕੇ ਕੁਬਜਾ ਦੇ ਨਾਲ ਪ੍ਰੇਮ-ਲੀਲਾ ਵਿਚ ਮਗਨ ਹੋ ਜਾਂਦੇ ਹਨ। ਰਾਧਾ ਕ੍ਰਿਸ਼ਣ ਜੀ ਨੂੰ ਉਲ੍ਹਾਮਾ ਦਿੰਦੀ ਹੈ। ਕਵੀ ਨੇ ਇਸ ਰੋਸੜੇ ਨੂੰ ਮਿੱਠੜੇ ਦਾ ਨਾਂ ਦਿੱਤਾ ਹੈ। ਰਾਧਾ ਬਿਰਹੁੰ ਵਿਲਾਪ ਕਰਦੇ ਕਰਦੇ ਇਹ ਅਨੁਭਵ ਕਰਨ ਲਗਦੀ ਹੈ ਕਿ ਹੰਕਾਰ ਕਾਰਣ ਹੀ ਭਗਵਾਨ ਉਸ ਤੋਂ ਦੂਰ ਹੋਏ ਹਨ। ਇਸ ਲਈ ਉਹ ਆਪਣੇ ਹੰਕਾਰ ਦਾ ਤਿਆਗ ਕਰ ਦਿੰਦੀ ਹੈ। ਪਰਿਣਾਮ ਸਰੂਪ ਉਹ ਭਗਵਾਨ ਕ੍ਰਿਸ਼ਣ ਨਾਲ ਮਿਲਾਪ ਪ੍ਰਾਪਤ ਕਰਨ ਵਿਚ ਸਫਲ ਹੋ ਜਾਂਦੀ ਹੈ।

ਇਸ ਰਚਨਾ ਦੇ ਮੰਗਲਾਚਰਣ ਵਿਚ ਦੋਹਰਾ (ਦੋਹਾ) ਅਤੇ ਸੋਰਠਾ ਦੇ ਸਿਰਲੇਖਾਂ ਅਧੀਨ ਰਚਿਤ ਪੰਕਤੀਆਂ ਵਿਚ ਪਰੰਪਰਾ ਅਨੁਸਾਰ ਬ੍ਰਜ ਦਾ ਪ੍ਰਭਾਵ ਸਾਫ਼ ਦਿਸ ਪੈਂਦਾ ਹੈ, ਬਾਕੀ ਸਾਰੀ ਦੀ ਸਾਰੀ ਰਚਨਾ ਠੇਠ ਪੰਜਾਬੀ ਵਿਚ ਹੈ। ਮੰਗਲਾਚਰਣ ਦੇ ਦੋਹਰਾ ਅਤੇ ਸੋਰਠਾ ਵਿਚ ਇਸ ਰਚਨਾ ਦੇ ਵਿਸ਼ੇ ਅਤੇ ਉਦੇਸ਼ ਦਾ ਸਪੱਸ਼ਟੀਕਰਣ ਹੋ ਜਾਂਦਾ ਹੈ:

**ਦੋਹਰਾ :**

ਪ੍ਰੇਮ ਭਗਤ ਸ੍ਰੀ ਰਾਮ ਕੀ ਸਭ ਤੇ ਉਤਮ ਜਾਨ।
ਕਿਰਪਾ ਕਰਕੇ ਦੇਹ ਹਰ ਜਨ ਅਪਨੇ ਕੋ ਦਾਨ। ੧।
ਪ੍ਰੇਮ ਬਾਨ ਜਾਕੋ ਲਗੇ ਸੋ ਜੀਵਤ ਮਰ ਜਾਇ।
ਜਾਂ ਕੇ ਘਟ ਮੈਂ ਸੰਚਰੈ ਸੁਧ ਬੁਧ ਦੇਤ ਭੁਲਾਇ। ੨।
ਦੇਖੋ ਕੁਬਜਾ ਪ੍ਰੇਮ ਕਰ ਪਾਇਓ ਹਰਿ ਸੋ ਮੀਤ।
ਪ੍ਰੇਮ ਨਾਂ ਹਾਸੀ ਖੇਲ ਹੈ ਕਠਨ ਪ੍ਰੇਮ ਕੀ ਰੀਤ। ੩।
ਕਚਾ ਤੰਤੁ ਪ੍ਰੇਮ ਕਾ ਮਾਨ ਲੇਹੁ ਸਭ ਕੋਇ।
ਗਰਬ ਨ ਕੀਚਹ ਪ੍ਰੇਮ ਮਹ ਟੂਟਿ ਜਾਇ ਮਤ ਸੋਇ। ੪।
ਦ੍ਰਪਨ ਮੈਂ ਮੁਖ ਦੇਖ ਕੇ ਰਾਧਾ ਕੀਆ ਗੁਮਾਨ।
ਸੁੰਦਰ ਰੂਪ ਨਿਹਾਰ ਕੈ ਕੀਨੋ ਮਨ ਅਭਿਮਾਨ। ੫।
ਮੋਰੇ ਜੈਸੀ ਜਗਤ ਮੈਂ ਔਰ ਨ ਦੂਜੀ ਨਾਰ।
ਮੋਹਿ ਲੀਆ ਮੈਂ ਕ੍ਰਿਸਨ ਕਉ ਫਾਸ ਪ੍ਰੇਮ ਕੀ ਡਾਰ। ੬।
ਜਬ ਇਤਨਾ ਮੁਖ ਤੇ ਕਹਯੋ ਗਏ ਕ੍ਰਿਸ਼ਨ ਤਿਹ ਤਿਆਗ।
ਪਈ ਚਿਣਗ ਤਨ ਪ੍ਰੇਮ ਕੀ ਕੀਓ ਬਹੁਤ ਬੈਰਾਗ। ੭।

**ਸੋਰਠਾ :**

ਜਾ ਸੋ ਲਾਗੈ ਪ੍ਰੇਮ ਗਰਬ ਨ ਕੀਜੋ ਤਾਹ ਸੋ।
ਏਹੀ ਪ੍ਰੇਮ ਕਾ ਨੇਮ ਤਾ ਕੋ ਉਤਮ ਜਾਨੀਏ। ੮।
ਮੋ ਸੋ ਕਹਯੋ ਨ ਜਾਇ, ਜੋ ਵੈਰਾਗ ਰਾਧੇ ਕੀਓ।
ਸੋ ਸਭ ਕਹੋ ਸੁਨਾਇ, ਪਾਹਨ ਚਿਤ ਕਠੋਰ ਹੋਇ। ੯।
ਰਾਧੇ ਕਰੇ ਬਖਾਨ ਜੋ ਉਰਾਹਣੇ ਕ੍ਰਿਸ਼ਨ ਕੋ।
ਸੁਨਹੁ ਚਤਰ ਧਰ ਧਿਆਨ, ਸੋ ਸਭ ਮਿਠੜੇ ਮੈ ਕਹੇ। ੧੦।
ਦੋਵੇਂ ਪ੍ਰੇਮ ਸੁਨਾਇ ਅਬ ਮੈਂ ਰਾਧੇ ਕਿਸ਼ਨ ਕਾ।
ਸੁਨਹੁ ਸਰਬ ਮਨ ਲਾਇ, ਜੋ ਪ੍ਰੇਮੀ ਸ੍ਰੀ ਕ੍ਰਿਸ਼ਨ ਕਾ। ੧੧।

(ਪੰਨੇ ੪੩-੪੪)

ਰਾਧਾ ਦੇ ਮਿਠੜੇ ਰੂਪੀ ਉਲ੍ਹਾਮਿਆਂ ਦੇ ਉਦਾਹਰਣ ਇਸ ਪ੍ਰਕਾਰ ਹਨ :

**ਰਾਧੇ ਵਾਚ ਮਿਠੜੇ**

ਸੋਹਣੀ ਨੂੰ ਛਡ ਕੇ ਕਸੋਹਣੀ ਦੇ ਨਾਲ ਰਤਾ,
ਕੁਬੀ ਜਹੀ ਨਾਰ ਨਿਤ ਸੀਨੇ ਨਾਲ ਲਾਉਂਦਾ ।
ਰਿੱਛ ਸੰਦੀ ਪੁਤਰੀ ਲੈ ਆਇਆ ਡੋਲੀ ਵਿਚ ਪਾਇ,
ਕਾਲੇ ਜਹੇ ਕਾਨ ਹਯਾਉ ਨਹੀਂ ਆਉਂਦਾ ।
ਜਗ ਦਾ ਹੈ ਹਾਸੋ ਹਾਨਾ, ਸਾਵਰੇ ਦਾ ਨਾਉਂ ਕਾਨਾ,
ਬੰਸਰੀ ਬਜਾਇ ਕੈ ਨਾਰੀਆਂ ਰਿਝਾਉਂਦਾ ।
ਇਕਨਾ ਨੂੰ ਸਾਈ ਦਿੰਦਾ ਇਕਨਾ ਵਧਾਈ,
ਕਾਨ ਜਣੀ ਖਣੀ ਨਾਲ ਨੇਹੁੰ ਕਾਹੇ ਨੂੰ ਲਗਾਉਂਦਾ । ੧੩ ।
ਸਿਖਿਆ ਕੁਬਾਣੀਅ ਓਹ ਛਡ ਕੈ ਸਵਾਣੀਆਂ ਨੂੰ,
ਕੁਬੀ ਜਿਹੀ ਨਾਰ ਮੁਢ ਗੋਡੇ ਦੇ ਬਹਾਉਂਦਾ ।
ਜਗ ਦੀ ਛਨਾਰ ਸੋ ਬਨਾਇ ਲਈ ਨਾਰ,
ਕਾਨ ਜਾਤ ਦਾ ਅਹੀਰ ਛਡ ਖੀਰ ਸਾਗ ਖਾਉਂਦਾ ।
... ... ...
ਕਾਨ ਜੇਹਾ ਹੋਰ ਨਾਹੀ ਦੂਸਰਾ ਕਠੋਰ ਚੋਰ,
ਚਿਤ ਨੂੰ ਚੁਰਾਇ ਕੇਹੀ ਬੰਸਰੀ ਵਜਾਵਦਾਂ ।
... ... ...
ਛੁਟੜਾ ਛਨਾਰ ਨਾਲ ਕਰਦਾ ਪਿਆਰ,
ਨਾ ਹੀ ਕਾਨ ਦਾ ਇਤਬਾਰ ਸਾਨੂੰ ਰਤੀ ਇਕੁ ਆਉਂਦਾ ।
ਜੀਉ ਜਿੰਦ ਖਸ ਵਿਚੋਂ ਜਾਂਦਾ ਆਪ ਨਸ,
ਸਾਡਾ ਚਲਦਾ ਨਾ ਵਸੁ, ਅਗ ਕਖ ਵਿਚ ਪਾਉਂਦਾ ।
ਆਪੇ ਨੇਹੁ ਲਾਇ, ਆਪੇ ਦਿੰਦਾ ਹੈ ਭੁਲਾਇ,
ਚਿਤ ਰੰਨਾ ਦਾ ਚੁਰਾਇ, ਨਾਉ ਕਾਨ ਜੀ ਕਹਾਉਂਦਾ ।
ਕੌਣ ਆਖੇ ਕਾਨ, ਕਢ ਲੈਂਦਾ ਵਿਚੋਂ ਜਾਨ,
ਫਾਹੀ ਅੱਖੀਆਂ ਦੀ ਪਾਇ, ਵਾਂਗੂ ਤਿਤਰਾਂ ਫਸਾਉਂਦਾ ।
ਟੇਢੀ ਟੇਢੀ ਪਗ ਧਰੇ, ਟੇਢੇ ਹੀ ਉਹ ਨੈਣ ਕਰੇ,
ਕਾਲੇ ਜੇਹੇ ਸੱਪ ਵਾਂਗੂ, ਟੇਢਾ ਹੋਇ ਡਰਾਉਂਦਾ ।
ਟੇਢੀ ਟੇਢੀ ਚਾਲ ਚਲੇ, ਤੀਨੋ ਵਲ ਪਾਇ ਹਲੇ,
ਟੇਢੀ ਭਵਾ ਨਾਲ ਤੀਰ ਕਸ ਕੇ ਚਲਾਉਂਦਾ ।
ਅੰਦਰ ਬਾਹਰ ਕਾਲਾ, ਟੇਢਾ ਰਖ ਕੇ ਦੁਸਾਲਾ,
ਸੀਸ ਟੇਢੀਆਂ ਈ ਗਲਾਂ ਨਾਲ, ਸਾਡੇ ਚਿਤ ਨੂੰ ਚੁਰਾਉਂਦਾ ।

(ਪੰਨੇ ੪੪-੪੬)

ਪਰੰਤੂ ਜਲਦੀ ਹੀ ਰਾਧਾ ਨੂੰ ਹੰਕਾਰ ਅਤੇ ਇਸ ਦੇ ਘਾਤਕ ਪ੍ਰਭਾਵ ਦਾ ਅਨੁਭਵ ਹੋ ਜਾਂਦਾ ਹੈ ਅਤੇ ਉਹ ਪੁਕਾਰ ਉਠਦੀ ਹੈ :

ਕੀਤਾ ਸੀ ਗੁਮਾਨ, ਤਾਂ ਹੀ ਨਾਠੇ ਮੈਥੋਂ ਕਾਨ,
ਰਾਧੇ ਹੋਈ ਸੀ ਅਜਾਨ, ਏਹੋ ਸਹੀਯਾ ਨੂੰ ਸੁਣਾਂਵਦੀ।
ਸਾਵਰੇ ਸੁਜਾਨ ਬਾਝੋ, ਹੋਈ ਮੈਂ ਹਰਾਨ ਅਜ,
ਉੱਚੀ ਉੱਚੀ ਰੋਇ ਰੋਇ, ਗੀਤ ਏਹੋ ਗਾਉਂਦੀ।
ਆਵੀ ਨਾਲ ਆਵੀ, ਸਾਡੇ ਦੇਸ਼ ਨੂੰ ਵਸਾਵੀ,
ਮੁਖ ਆਪਣਾ ਦਿਖਾਵੀ, ਤੈਨੂੰ ਰਾਧਕੇ ਬੁਲਾਉਂਦੀ।
... ... ...
ਕਰਾਂ ਸਿਯਾਮ ਸਿਯਾਮ, ਤੇਰੀ ਰਾਧਕੇ ਗੁਲਾਮ,
ਦਿਨ ਗਿਆ ਹੋਈ ਸ਼ਾਮ, ਸਿਯਾਮ ਅਜੇ ਭੀ ਨ ਆਉਂਦਾ।
ਕਿਥੇ ਗਇਓਂ ਸ਼ਾਮ, ਮੇਰਾ ਲੈ ਗਿਓ ਗੁਮਾਨ,
ਅੱਜ ਰਾਧਕੇ ਗੁਲਾਮ ਨੂੰ, ਤੂੰ ਕਿਉਂ ਨਹੀਂ ਬੁਲਾਉਂਦਾ।
(ਪੰਨੇ ੪੯-੫੦)

ਇਸ ਰਚਨਾ ਦੇ ਅੰਤ ਵਿਚ ਭਗਵਾਨ ਕ੍ਰਿਸ਼ਣ ਨੂੰ ਆਪਣਾ ਵਿਰਦ ਪਾਲਣ ਕਰਦੇ ਹੋਏ ਹੀ ਦਿਖਾਇਆ ਹੈ :

ਬੇਨਤੀ ਕਰੇਦਿਆਂ ਦੇ ਅੱਗੇ ਪਿਛੇ ਫਿਰੇ ਕਾਨ,
ਦੂਰ ਹੈ ਗੁਮਾਨੀਆਂ ਦੇ, ਨੇੜੇ ਨਹੀਂ ਆਉਂਦਾ।
ਭਗਤਾਂ ਅਧੀਨ ਸ਼ਾਮ, ਜੇਹਾ ਨ ਪ੍ਰਬੀਨ ਕੋਈ,
ਦੀਨਾ ਨੂੰ ਨਿਹਾਰ, ਮੁਖ ਆਪਣਾ ਦਿਖਾਉਂਦਾ।
ਕੀਰਨੇ ਚਿਤਾਰ ਕੇ, ਉਰਾਹਨੇ ਵਿਸਾਰ ਸਾਰੇ,
ਤਤਕਾਲ ਰਾਧਕੇ ਨੂੰ ਸੀਨੇ ਨਾਲ ਲਾਉਂਦਾ।
ਛਾਤੀ ਨਾਲ ਲਾਇ, ਦੁਖ ਦਿੰਦਾ ਹੈ ਭਲਾਇ ਸਾਰੇ,
ਰਾਧੇ ਨੂੰ ਬੁਲਾਇ ਸ਼ਾਮ ਹੰਝੂ ਆ ਪੁੰਝਾਉਂਦਾ। ੩੨।
ਰਾਧੇ ਗਲ ਲਾਇ, ਸਾਂਮ ਹੰਝੂ ਆ ਪੁੰਝਾਇ,
ਦੁੱਖ ਦਏ ਸੁ ਗਵਾਇ, ਕਹੇ ਤੇਰੇ ਮੈ ਕਹਾਉਂਦਾ।
ਤੇਰਾ ਨਾਉਂ ਅਗੋਂ ਦੀ ਹੈ, ਮੇਰਾ ਨਾਉ ਪਿਛੋਂ ਲੈਂਦੇ,
ਰਾਧੇ ਕ੍ਰਿਸ਼ਨ ਰਾਧੇ ਕ੍ਰਿਸ਼ਨ, ਸਭੋ ਕੋਈ ਗਾਉਂਦਾ।

ਊਧੋ ਤੇ ਹੋਰ ਗੋਪੀਆਂ ਦੇ ਸੰਵਾਦਾਂ ਨੂੰ ਵੀ ਪੰਜਾਬੀ ਕ੍ਰਿਸ਼ਣ ਕਾਵਿ ਵਿਚ ਮਹੱਤਵ-ਪੂਰਣ ਥਾਂ ਪ੍ਰਾਪਤ ਹੋਈ ਹੈ। ਨਾਟਕੀਅਤਾ ਦੇ ਅੰਸ਼ਾਂ ਨਾਲ ਭਰਪੂਰ ਇਕ ਅਜਿਹੀ ਰਚਨਾ ਕਵੀ ਮਸਤ ਰਾਮ ਕ੍ਰਿਤ 'ਸੰਵਾਦ ਊਧੋ ਅਤੇ ਗੋਪੀਆਂ' ਸਾਨੂੰ ਪ੍ਰਾਪਤ ਹੋਈ। ਨਮੂਨੇ ਵਜੋਂ ਕੁਝ ਪੰਕਤੀਆਂ ਪ੍ਰਸਤੁਤ ਹਨ :

ਵਾਰੀ ਵਾਰਿ ਵਾਰੀ ਲਖ ਵਾਰੀਆਂ ਨੀ,
ਇਸ ਮੋਹਨਿ ਤੋਂ ਸਭ ਵਾਰੀਆਂ ਨੀ। ੧। ਰਹਾਉ।
ਆਉ ਸਖੀਏ ਮਸਲਤਿ ਕੀਜੀਏ ਨੀ, ਜਿਤੁ ਮੋਹਨਿ ਮਥਰਾ ਨਾ ਜਾਵੇ।
ਅਸਾਂ ਸੁੰਦਰ ਰੂਪ ਨਿਹਾਰਦੀਆਂ ਨੂੰ, ਕੋਈ ਦੁਖ ਵਿਛੋੜੇ ਦਾ ਨਾ ਪਾਵੇ।

ਦਿਨ ਬੀਤਦਾ ਪੰਧ ਤਕੇਂਦੀਆਂ ਨੂੰ, ਸੁਖ ਹੋਇ ਜਾ ਧੈਨ ਚਰਾਇ ਆਵੈ ।
ਮਸਤ ਰਾਮ ਉਹ ਸੁਖ ਨਾ ਸਉਂਦੀਆਂ ਨੀ,
ਜਿਨਾ ਪ੍ਰੇਮ ਕਲੇਜੜਾ ਘਾਊ ਲਾਵੈ । ੧ ।

(ਪੰਨਾ ੭੮)

ਪਰ ਜਿਉਂ ਹੀ ਇਹ ਰਚਨਾ ਸੰਵੇਦਨਮੁੱਖੀ ਹੁੰਦੀ ਹੈ ਤਿਉਂ ਹੀ ਇਸ ਵਿਚੋਂ ਪੰਜਾਬੀ ਦੀ ਠੇਠਤਾ ਲੁਪਤ ਹੁੰਦੀ ਜਾਂਦੀ ਹੈ । ਹੇਠਾਂ ਲਿਖੀਆਂ ਪੰਕਤੀਆਂ ਵਿਚ ਸੰਵਾਦਾਂ ਅਤੇ ਇਨ੍ਹਾਂ ਉਤੇ ਬ੍ਰਜ ਦਾ ਪ੍ਰਭਾਵ ਸਪੱਸ਼ਟ ਦ੍ਰਿਸ਼ਟੀ ਗੋਚਰ ਹੁੰਦਾ ਹੈ :

ਊਧੋ ਦੂਤ ਨਹੀਂ ਜਮਦੂਤ ਸਾ ਹੈ, ਭੋਗ ਤਿਆਗ ਅਰੁ ਜੋਗ ਬਤਾਵਤਾ ਹੈ ।
ਅਰੂਪ ਕਰੂਪ ਕਾ ਧਿਆਨ ਕਹੈ, ਜਹਾ ਦ੍ਰਿਸ਼ਟ ਨਹੀਂ ਕਛੂ ਆਵਤਾ ਹੈ ।
ਯਹਿ ਤਉ ਹਾਰ ਸੀਗਾਰ ਛਡਾਇਕੇ ਜੀ,
ਮ੍ਰਿਗ ਤੁਚਾ ਕੇ ਤੀਰ ਪਹਰਾਵਤਾ ਹੈ ।
ਮਸਤ ਰਾਮ ਸੁਗੰਧ ਉਤਰਾਇਕੇ ਜੀ, ਯਹਿ ਭਸਮ ਕੋ ਅੰਗ ਚੜ੍ਹਾਵਤਾ ਹੈ ।

(ਪੰਨਾ ੮੪)

... ... ...

ਕਹਾ ਪ੍ਰੇਮ ਤੇ ਜੋਗ ਬਿਸੇਖ ਹੈ ਜੀ, ਜੋ ਪ੍ਰੇਮ ਕੋ ਤਿਆਗ ਕੇ ਜੋਗ ਲੀਜੈ ।
ਪ੍ਰੇਮ ਮੂਲ ਹੈ ਜਗਤ ਬਿਚਾਰ ਕਾ ਜੀ, ਕਹੋ ਪ੍ਰਾਣ ਬਿਨਾ ਕੈਸੇ ਜਗਤ ਜੀਜੈ ।
ਬਿਨਾ ਪ੍ਰੇਮ ਕਹੋ ਕਿਨ ਪਾਇਓ ਹੈ, ਕੋਊ ਬੇਦ ਪੁਰਾਣ ਕੀ ਸਾਖ ਦੀਜੈ ।
ਮਸਤ ਰਾਮ ਅਗਿਆਨ ਬਤਾਵਤੇ ਹੋ,
ਰੂਪ ਤਿਆਗ ਅਰੂਪ ਕੋ ਧਿਆਨ ਦੀਜੈ ।

(ਪੰਨਾ ੮੫)

ਕਾਨ ਅਤੇ ਗੁਜਰੀ ਦੇ ਝਗੜਿਆਂ ਨੂੰ ਆਧਾਰ ਮੰਨ ਕੇ ਕਈ ਕਵੀਆਂ ਨੇ ਵਿਸ਼ੇਸ਼ ਰਚਨਾਵਾਂ ਵੀ ਰਚੀਆਂ ਹਨ । ਦਾਨਾ ਕਵੀ ਰਚਿਤ "ਕਥਾ ਕਾਨ੍ਹ ਗੁਜਰਾਂ ਦੀ" ਦੀਆਂ ਦੋ ਹੱਥ-ਲਿਖਤਾਂ ਸਾਨੂੰ ਪ੍ਰਾਪਤ ਹੋਈਆਂ ਹਨ । ਇਥੇ ਇਨ੍ਹਾਂ ਬਾਰੇ ਅਧਿਕ ਚਰਚਾ ਨਾ ਕਰਕੇ ਅਸੀਂ ਸਿਰਫ਼ ਦਾਨਾ ਰਚਿਤ ਕੁਝ ਪੰਕਤੀਆਂ ਦੇ ਰਹੇ ਹਾਂ :

ਗੋਕਲ ਦੇ ਵਿਚ ਪੈਦੇ ਹੋਈਆ ਚੰਦ੍ਰਾਵਲ ਗੁਜਰੇਟੀ ।
ਜਿਸਦਾ ਮੂਹ ਮਤਾਹ ਅਖੀ ਗੁਲ ਨਰਗਸ ਦੇਹੀ ਮੁਸਕ ਲਪੇਟੀ ।
ਸਹੀਆ ਦੇ ਵਿਚ ਫਿਰੇ ਲੇਟਦੀ ਆਹੀਰਾ ਦੀ ਬੇਟੀ ।

(ਪੰਨਾ ੯੦)

ਮੈ ਗੁਜਰੀ ਤੂੰ ਜਾਤ ਅਹੀਰ ਹੈ ਕੇਹੀ ਕੁਸਾਮਤ ਪਾਈ ।
ਬੀਬਾ ਮਾਰ ਚਪੇੜਾ ਦੰਦ ਨਿਕਾਲ ਦੇਨੀਆਂ ਰਤ ਚਵਾਈ ।
ਸਵਾ ਲਾਖ ਕੀ ਰਖਨਾ ਹੈ ਮੁੰਦਰੀ ਪਚਦੀ ਨਹੀਂ ਪਚਾਈ ।
ਕਉਣ ਦੇਸ ਕੇ ਰਾਜੇ ਸੇ ਤੁਮ ਲਖ ਕੀ ਮੁੰਦਰੀ ਪਾਈ ।
ਅਉਰ ਤੁਮਾਰੇ ਜੇਵਰ ਕੀ ਕੀਮਤ ਕਹੀ ਨ ਜਾਈ ।
ਜਾਇ ਢੂੰਢ ਰੇਤੂ ਵਿਚ ਮੁੰਦਰੀ ਜਹਾਂ ਬੈਠਿ ਕਰ ਨਾਈ ।

ਕਾਨ੍ਹਾ ਤੂੰ ਕਰਨਾ ਹੈ ਹਸ ਹਸ ਗਲਾਂ ਸਾਨੂੰ ਖੁਸ਼ੀ ਨ ਰਾਈ।
ਇਨ੍ਹਾਂ ਕਮਉ ਤਾਂ ਨੂੰ ਮੈ ਨਾਤੀ ਲੋਕੋ ਨਿਜ ਐਤ ਵਲ ਆਈ।
ਇਸ ਮੁੰਦਰੀ ਦੀ ਕੂਕ ਕਾਨ ਜੀ ਤੋੜ ਕੰਸ ਥੇ ਜਾਈ।

ਪੰਜਾਬੀ ਕ੍ਰਿਸ਼ਣ-ਕਾਵਿ ਭਿੰਨ ਭਿੰਨ ਭਾਗਾਂ ਵਿਚ ਪਦ, ਕਾਫੀ, ਸੀਹਰਫੀ, ਮਿਠੜੇ, ਅਤੇ ਬਾਰਾਮਾਹ ਆਦਿ ਕਾਵਿ-ਰੂਪਾਂ ਵਿਚ ਦੋਹਾ, ਸੋਰਠਾ, ਬੈਂਤ, ਕੁੰਡਲੀਆ, ਸਵੈਯਾ, ਕਬਿਤ, ਕੜਖਾ, ਛੱਪੇ ਆਦਿ ਛੰਦ ਉਪਲਬੱਧ ਹਨ। ਭਾਸ਼ਾ ਅਨੇਕ ਰਚਨਾਵਾਂ ਦੀ ਪੰਜਾਬੀ ਹੈ, ਪਰੰਤੂ ਕਈ ਰਚਨਾਵਾਂ ਦਾ ਆਰੰਭ ਅਰਥਾਤ ਮੰਗਲਾਚਰਣ ਬ੍ਰਜ ਮਿਸ਼ਰਿਤ ਹੈ ਜਿਵੇਂ 'ਮਿਠੜੇ ਕ੍ਰਿਸ਼ਣ ਰਾਧਾ ਪ੍ਰੇਮ ਕੇ' ਵਿਚ ਬਾਕੀ ਸਾਰੀ ਦੀ ਸਾਰੀ ਰਚਨਾ ਠੇਠ ਪੰਜਾਬੀ ਵਿਚ ਹੈ, ਪਰੰਤੂ ਜਿਉਂ ਜਿਉਂ ਰਚਨਾ ਅਗੇ ਵਧਦੀ ਜਾਂਦੀ ਹੈ ਤਿਉਂ ਤਿਉਂ ਬ੍ਰਜ ਭਾਸ਼ਾ ਦਾ ਪ੍ਰਮੁਖ ਪ੍ਰਭਾਵ ਵੀ ਵਧਦਾ ਜਾਂਦਾ ਹੈ, ਮਾਨੋ ਪੰਜਾਬ ਤੋਂ ਚਲ ਕੇ ਕਵਿਤਾ ਬ੍ਰਜ ਪ੍ਰਦੇਸ਼ ਵਲ ਪ੍ਰਸਥਾਨ ਕਰ ਰਹੀ ਹੋਵੇ ਜਿਵੇਂ ਕਵੀ ਮਸਤ ਰਾਮ ਦੀ ਰਚਨਾ 'ਸੰਵਾਦਿ ਊਧੋ ਤਥਾ ਗੋਪੀਓਂ ਕਾ' ਵਿਚ।

ਉਪਰੋਕਤ ਅਧਿਐਨ ਦੇ ਆਧਾਰ ਤੇ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਪੰਜਾਬੀ ਵਿਚ ਕ੍ਰਿਸ਼ਣ-ਕਾਵਿ ਦੀ ਕਾਫੀ ਮਾਤਰਾ ਵਿਚ ਰਚਨਾ ਹੋਈ ਹੈ। ਉਸ ਦੀ ਪ੍ਰਾਪਤੀ ਨਾਲ ਪੰਜਾਬੀ ਸਾਹਿੱਤ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਇ ਆਰੰਭ ਹੁੰਦਾ ਹੈ। ਪੰਜਾਬੀ ਸਾਹਿੱਤ ਦੇ ਇਤਿਹਾਸ ਵਿਚ ਅਜੇ ਤਕ ਇਸ ਨੂੰ ਯੋਗ ਥਾਂ ਪ੍ਰਾਪਤ ਨਹੀਂ ਹੋ ਸਕੀ। ਸ਼ਾਇਦ ਇਸ ਲਈ ਕਿ ਇਹ ਸਾਹਿੱਤ ਅਜੇ ਤਕ ਉਪਲਬਧ ਨਹੀਂ ਰਿਹਾ ਹੈ। ਪਰੰਤੂ ਹੁਣੇ ਹੁਣੇ ਪ੍ਰਸਤੁਤ ਲੇਖਕ ਦੁਆਰਾ ਇਸ ਦੀ ਸੰਪਾਦਨਾ ਇਸ ਸੰਬੰਧੀ ਜ਼ਿਆਦਾ ਖੋਜ-ਕਾਰਜ ਦੀ ਪ੍ਰੇਰਣਾ ਪ੍ਰਦਾਨ ਕਰਦੀ ਹੈ ਅਤੇ ਪੰਜਾਬੀ ਸਾਹਿੱਤ ਵਿਚ ਖੋਜ ਦੇ ਖੇਤਰ ਨੂੰ ਹੋਰ ਵੀ ਵਿਸਤਰਿਤ ਅਤੇ ਵਿਸ਼ਾਲ ਕਰਦੀ ਹੈ। ਇਹੀ ਇਸ ਦੀ ਮਹੱਤਵਪੂਰਣ ਵਿਸ਼ੇਸ਼ਤਾ ਹੈ।

# ਪੰਜਾਬ ਵਿਚ ਰਚੇ ਗਏ ਮੱਧਕਾਲੀਨ ਕ੍ਰਿਸ਼ਣ-ਕਾਵਿ ਉੱਤੇ ਸੂਰਦਾਸ ਦਾ ਪ੍ਰਭਾਵ

ਡਾ. ਰਾਮ ਪ੍ਰਕਾਸ਼

ਭਾਰਤ ਦੇ ਮੁੱਖ ਦੁਆਰ ਪੰਜਾਬ ਨੂੰ ਇਥੋਂ ਦੀਆਂ ਸੰਸਕ੍ਰਿਤਿਕ ਪਰੰਪਰਾਵਾਂ ਦੇ ਨਿਰਮਾਣ, ਰਖਿਆ, ਪੋਸ਼ਣ ਅਤੇ ਮੇਲ ਮਿਲਾਪ ਦਾ ਵੀ ਕਾਫ਼ੀ ਯਸ਼ ਪ੍ਰਾਪਤ ਹੈ। ਭਾਰਤੀ ਸੰਸਕ੍ਰਿਤੀ ਮੂਲ ਰੂਪ ਵਿਚ ਆਸਥਾਵਾਦੀ ਹੈ। ਇਕ ਵਿਰਾਟ ਸੱਤਾ ਪ੍ਰਤਿ ਅਡਿੱਗ ਵਿਸ਼ਵਾਸ ਅਤੇ ਹਾਰਦਿਕ ਸ਼ਰਧਾ ਭਾਰਤ-ਵਾਸੀਆਂ ਦੀ ਅਮੋਲਕ ਵਿਰਾਸਤ ਹੈ। ਇਸੇ ਆਸਥਾ ਅਤੇ ਸ਼ਰਧਾ ਦਾ ਵਿਵਹਾਰਿਕ ਜਾਂ ਕ੍ਰਿਆਤਮਕ ਰੂਪ ਹੈ—ਭਗਤੀ ਜਾਂ ਉਪਾਸਨਾ-ਮਾਰਗ। ਇਸ ਮਾਰਗ ਦੇ ਦੋ ਸਿਰੇ ਹਨ—ਨਿਰਗੁਣ-ਉਪਾਸਨਾ ਅਤੇ ਸਗੁਣ-ਉਪਾਸਨਾ। ਸਮਨਵੈ ਪ੍ਰਿਯ ਭਾਰਤੀ ਤੱਤ ਪਾਰਖੂ ਸਾਧਕਾਂ ਨੇ ਇਕ ਹੀ ਵਿਰਾਟ ਸੱਤਾ (ਬ੍ਰਹਮ) ਨੂੰ ਨਿਰਗੁਣ ਅਤੇ ਸਗੁਣ—ਦੋਹਾਂ ਰੂਪਾਂ ਵਿਚ ਸਵੀਕਾਰ ਕਰ ਕੇ ਜਨ-ਸਾਧਾਰਨ ਨੂੰ ਦੁਬਿਧਾ ਵਿਚ ਫਸਣ ਤੋਂ ਬਚਾਈ ਰਖਿਆ। ਅੱਠਵੀਂ ਸਦੀ ਵਿਚ ਪਹਿਲੇ ਸ਼ੰਕਰਾਚਾਰਯ ਦੁਆਰਾ ਸਥਾਪਿਤ ਅਦ੍ਵੈਤ-ਸਿੱਧਾਂਤ ਦੀ ਵਿਆਖਿਆ ਪਰਵਰਤੀ ਕਈ ਆਚਾਰਯਾਂ ਨੇ ਇਸ ਪ੍ਰਕਾਰ ਕੀਤੀ ਕਿ ਨਿਰਗੁਣ ਬ੍ਰਹਮ ਨੂੰ ਸਗੁਣ ਰੂਪ ਵਿਚ ਸਵੀਕਾਰ ਕਰਨ ਵਿਚ ਵੀ ਭਾਰਤੀ ਦਰਸ਼ਨ ਦੀ ਮੂਲ ਚੇਤਨਾ ਨੂੰ ਕੋਈ ਹਾਨੀ ਨਹੀਂ ਪਹੁੰਚੀ। ਇਸੇ ਪਰੰਪਰਾ ਵਿਚ ਸ਼ੁੱਧ-ਅਦ੍ਵੈਤਵਾਦ ਨੇ ਕ੍ਰਿਸ਼ਣ-ਉਪਾਸਨਾ ਦਾ ਸ਼ਾਸਤ੍ਰੀ ਮਾਰਗ ਮੋਕਲਾ ਕੀਤਾ, ਜਿਸ ਨੂੰ ਵੱਲਭਾ-ਚਾਰਯ ਦੁਆਰਾ ਚਲਾਏ ਪੁਸ਼ਟੀ ਮਾਰਗ ਨੇ ਵਿਵਹਾਰਿਕ ਧਰਾਤਲ ਤੇ ਲੋਕ ਭਾਵਨਾ ਨਾਲ ਮਿਲਾ ਦਿੱਤਾ; ਅਤੇ ਇਸੇ ਪਰੰਪਰਾ ਦੇ ਪ੍ਰਤਿਨਿਧ ਕਵੀ ਹਨ ਭਗਤ ਮਹਾਤਮਾ ਸੂਰਦਾਸ। ਭਾਵੇਂ ਹਿੰਦੀ ਦੀ ਕ੍ਰਿਸ਼ਣ-ਕਾਵਿ ਪਰੰਪਰਾ ਵਿਚ ਪਹਿਲਾ ਉਲੇਖਯੋਗ ਨਾਂ, ਗਵਾਲੀਅਰ ਦੇ ਕਵੀ ਵਿਸ਼ਣੂਦਾਸ ਦਾ ਹੈ ਜੋ 'ਸੂਰਸਾਗਰ' ਦੀ ਰਚਨਾ ਤੋਂ ਲਗਭਗ ਇਕ ਸਦੀ ਪਹਿਲਾਂ 'ਮਹਾਭਾਰਤ-ਕਥਾ', 'ਰੁਕਮਣੀ ਮੰਗਲ' ਅਤੇ 'ਸਨੇਹ ਲੀਲਾ' ਆਦਿ ਕ੍ਰਿਸ਼ਣ-ਭਗਤੀ ਵਾਲੀਆਂ ਕਾਵਿ-ਕ੍ਰਿਤੀਆਂ ਪੇਸ਼ ਕਰ ਚੁਕੇ ਸਨ। ਵਿਸ਼ਣੂ ਦਾਸ ਸੰਗੀਤ ਆਚਾਰਯ ਵੀ ਸਨ। ਸੰਗੀਤ-ਖੇਤਰ ਵਿਚ ਪ੍ਰਚਲਿਤ "ਵਿਸ਼ਣੂ-ਪਦ"(ਬਿਸਨਪਦੇ) ਨਾਮਕ ਗਾਇਨ-ਸ਼ੈਲੀ ਦੇ ਮੋਢੀ ਉਹੀ ਮੰਨੇ ਜਾਂਦੇ ਹਨ। ਪੰਜਾਬ ਦੇ ਪ੍ਰਸਿੱਧ ਕ੍ਰਿਸ਼ਣ ਭਗਤ ਕਵੀ ਖੁਸ਼ਹਾਲ ਰਾਮ ਦੇ ਬਿਸਨਪਦੇ ਵਿਸ਼ਣੂ ਦਾਸ-ਰਚਿਤ ਭਗਤੀ ਕਾਵਿ-ਲੜੀ ਦੀ ਹੀ ਇਕ ਕੜੀ ਕਹੇ ਜਾ ਸਕਦੇ ਹਨ। ਪਰ ਇਧਰ ਬ੍ਰਜ ਖੇਤਰ ਵਿਚ ਆਚਾਰਯ ਹਜ਼ਾਰੀ ਪ੍ਰਸਾਦ ਦ੍ਵਿਵੇਦੀ ਦੇ ਸ਼ਬਦਾਂ ਵਿਚ "ਸੂਰਦਾਸ ਅਤੇ ਉਨ੍ਹਾਂ ਦੇ ਸਮਾਨ ਹੋਰ ਭਗਤ ਕਵੀਆਂ ਦੇ ਪਦਿਆਂ ਦਾ ਬਾਅਦ ਵਿਚ ਚਲਕੇ ਇਤਨਾ ਜ਼ਿਆਦਾ ਵਿਕਾਸ ਹੋਇਆ ਕਿ ਉਨ੍ਹਾਂ ਤੋਂ ਪਹਿਲਾਂ ਦੇ ਸਾਰੇ ਪਦੇ ਜਾਂ ਤਾਂ ਲੁਪਤ ਹੋ ਗਏ ਜਾਂ ਫਿਰ ਉਨ੍ਹਾਂ ਕਵੀਆਂ

ਵਿਚੋਂ ਕਿਸੇ ਨਾ ਕਿਸੇ ਦੇ ਨਾਂ ਤੇ ਚਲ ਪਏ।" ਸੂਰਦਾਸ ਦੀ ਮਹੱਤਾ ਅਤੇ ਸ੍ਰੇਸ਼ਠਤਾ ਦਾ ਸਭ ਤੋਂ ਵੱਡਾ ਪ੍ਰਮਾਣ ਇਹੀ ਹੈ ਕਿ ਬ੍ਰਜ ਦੇ ਗਗਨ-ਮੰਡਲ ਤੇ ਚਮਕਦੇ ਇਸ ਕਾਵਿ-ਸੂਰਜ ਦੇ ਪ੍ਰਕਾਸ਼ ਸਾਹਮਣੇ ਹੋਰ ਕਾਵਿ-ਗ੍ਰਹਿ ਆਪਣੇ ਆਪ ਹੀ ਮੰਦ ਪੈ ਗਏ। ਅਜ ਸੂਰਦਾਸ ਦਾ ਨਾਂ ਕ੍ਰਿਸ਼ਣ-ਭਗਤੀ, ਬ੍ਰਜ-ਮਾਧੁਰੀ ਅਤੇ ਰਾਸ-ਰਸ-ਲੀਲਾ ਦੀ ਪਵਿਤਰ ਤ੍ਰਿਵੇਣੀ ਦਾ ਪ੍ਰਯਾਯ ਜਾਂ ਪ੍ਰਤੀਕ ਬਣ ਚੁਕਾ ਹੈ। ਉਨ੍ਹਾਂ ਦੇ ਅਨੇਕਾਂ ਪਦ ਜਨ-ਸਾਧਾਰਣ ਦੇ ਬੋਲਾਂ ਰਾਹੀਂ ਗੂੰਜਦੇ ਰਹਿੰਦੇ ਹਨ। ਉਨ੍ਹਾਂ ਸਾਰਿਆਂ ਨੂੰ ਇਥੇ ਪੇਸ਼ ਕਰਨਾ ਅਨਾਵੱਸ਼ਕ ਪ੍ਰਤੀਤ ਹੁੰਦਾ ਹੈ, ਇਥੇ ਕੇਵਲ ਇਹੀ ਵਿਵੇਚਨ ਕਰਨਾ ਯੋਗ ਹੋਵੇਗਾ ਕਿ ਉਪਰੋਕਤ ਸੰਦਰਭ ਦੇ ਪ੍ਰਕਾਸ਼ ਵਿਚ ਪੰਜਾਬ-ਰਚਿਤ ਕ੍ਰਿਸ਼ਣ-ਕਾਵਿ ਪਰੰਪਰਾ ਦਾ ਮੁੱਲਾਂਕਣ ਅਤੇ ਉਸ ਉਤੇ ਸੂਰਦਾਸ ਦੇ ਪ੍ਰਭਾਵ ਦਾ ਅਧਿਐਨ ਕੀਤਾ ਜਾਵੇ।

ਇਸ ਸੰਬੰਧ ਵਿਚ ਸਭ ਤੋਂ ਪਹਿਲਾਂ ਉਲੇਖ-ਯੋਗ ਤੱਤ ਇਹ ਹੈ ਕਿ ਪੰਜਾਬ ਵਿਚ ਰਚੇ ਗਏ ਹਿੰਦੀ ਕ੍ਰਿਸ਼ਣ-ਕਾਵਿ ਦੀ ਪ੍ਰੇਰਣਾ-ਭੂਮੀ ਕੋਈ ਸ਼ਾਸਤ੍ਰੀ ਪਰੰਪਰਾ ਜਾਂ ਦਾਰਸ਼ਨਿਕ ਸੰਪ੍ਰਦਾਇ ਨਾ ਹੋ ਕੇ ਉਹ ਲੋਕ ਚੇਤਨਾ ਹੈ ਜੋ ਪੌਰਾਣਿਕ ਭਗਤੀ-ਭਾਵਨਾ, ਵਿਸ਼ੇਸ਼ ਤੌਰ ਤੇ ਸਗੁਣ-ਉਪਾਸਨਾ ਦੀ ਪ੍ਰਵ੍ਰਿਤੀ ਵਿਚ ਸਹਿਜੇ ਹੀ ਰਮ ਚੁਕੀ ਸੀ। ਇਸ ਦਾ ਇਕ ਭੂਗੋਲਿਕ ਕਾਰਣ ਵੀ ਹੈ। ਵੈਦਿਕ ਸਾਹਿੱਤ ਦੀ ਜ਼ਿਆਦਾ ਰਚਨਾ ਪੰਜਾਬ ਦੀ ਭੂਮੀ ਤੇ ਹੋਈ। ਰਾਮਾਇਣ ਦੀ ਸੰਸਕ੍ਰਿਤਿਕ ਅਮਾਨਤ ਦੇ ਗਵਾਹ ਮਹਾਰਿਸ਼ੀ ਵਸ਼ਿਸ਼ਠ ਅਤੇ ਵਿਸ਼ਵਾਮਿਤਰ ਇਸੇ ਧਰਤੀ ਦੀ ਸੰਤਾਨ ਸਨ। ਮਹਾਰਿਸ਼ੀ ਵਿਆਸ ਨੇ ਇਥੇ ਹੀ ਬੈਠ ਕੇ ਅਠਾਰ੍ਹਾਂ ਪੁਰਾਣਾਂ ਦੀ ਰਚਨਾ ਕੀਤੀ। ਮਹਾਭਾਰਤ ਦੀ ਪ੍ਰਧਾਨ ਕਥਾ-ਘਟਨਾ ਵੀ ਇਸੇ ਪ੍ਰਦੇਸ਼ ਵਿਚ ਘਟਿਤ ਹੋਈ ਅਤੇ ਗੀਤਾ ਦਾ ਉੱਚਾਰਣ ਕਰਕੇ ਯੋਗੀਰਾਜ ਸ੍ਰੀ ਕ੍ਰਿਸ਼ਣ, ਭਗਵਾਨ ਦੇ ਰੂਪ ਵਿਚ ਪੂਜਿਤ ਹੋਏ। ਗਿਆਰ੍ਹਵੀਂ ਸਦੀ ਵਿਚ ਕਸ਼ਮੀਰ ਦੇ ਆਚਾਰਯ-ਕਵੀ ਕਸ਼ੇਮੇਂਦ੍ਰ ਰਚਿਤ 'ਦਸ਼ਾਵਤਾਰ-ਵਰਣਨ' ਦੇ ਅਧੀਨ ਕ੍ਰਿਸ਼ਣ ਵਿਯੋਗਿਨੀ ਗੋਪੀਆਂ ਦੀ ਬਿਹਬਲਤਾ ਦਾ ਹੇਠਾਂ ਪ੍ਰਸਤੁਤ ਕੀਤਾ ਚਿਤ੍ਰਣ ਜਿਸ ਲੋਕ-ਗਾਇਨ ਸ਼ੈਲੀ ਵਿਚ ਹੋਇਆ, ਉਹ ਇਸ ਤੱਥ ਦਾ ਪ੍ਰਮਾਣ ਹੈ ਕਿ ਪੰਜਾਬ ਦੇ ਲੋਕ-ਮਾਨਸ ਵਿਚ ਕ੍ਰਿਸ਼ਣ-ਬੰਸਰੀ ਦੀ ਅਮਿਟ ਛਾਪ ਬਹੁਤ ਪਹਿਲਾਂ ਤੋਂ ਅੰਕਿਤ ਹੈ :

ਲਲਿਤ ਵਿਲਾਸ ਕਲਾ ਸੁਖ ਖੇਲਨ
ਲਲਨਾ-ਲੋਭਿਨ ਸੋਭਿਨ ਯੌਵਨ,
ਮਾਨਤ ਨਵ ਮਦਨੇ।
ਕੇਸ਼ ਕਿਸ਼ੋਰ ਮਹਾਸੁਰ-ਮਾਰਣ
ਦਾਰੁਣ ਗੋਕੁਲ ਦੁਰਤਿ ਵਿਦਾਰਣ
ਗੋਵਰਧਨ ਹਰਣੇ ... ਇਤਿਆਦਿ।

ਗਿਆਰ੍ਹਵੀਂ ਸਦੀ ਵਿਚ ਹੀ ਪੰਜਾਬ ਦੇ ਆਦਿ ਹਿੰਦੀ ਕਵੀ ਅਦਹਮਾਣ ਦੁਆਰਾ ਰਚੇ 'ਸੰਦੇਸ਼ ਰਾਸਕ' ਕਾਵਿ ਵਿਚ ਪੰਜਾਬ ਦੀ ਇਸੇ ਲੋਕ-ਚੇਤਨਾ ਦੇ ਦਰਸ਼ਨ ਹੇਠਾਂ ਲਿਖੇ ਛੰਦ ਵਿਚ ਹੁੰਦੇ ਹਨ :

ਕਹਿ ਵ ਠਾਈ ਸੁਦਵੱਛ ਕਤੁਯ ਵਰ ਨਲ ਚਰਿਓ।
ਕਤ੍ਥਣ ਵਿਵਿਹ ਵਿਣੋਇਹਿ ਭਾਰਹੁ ਉਰਯਰਿਹੁ।

ਅਰਥਾਤ : ਉਥੇ ਕਿਸੇ ਸਥਾਨ ਵਿਚ ਤਾਂ ਸੁਵੱਛ ਕਥਾ, ਕਿਧਰੇ ਸੁੰਦਰ ਨਲ ਚਰਿਤ੍ਰ ਅਤੇ ਕਿਤੇ ਵਖ ਵਖ ਹਾਸੇ ਖੇਡੇ ਦੀਆਂ ਮਹਾਭਾਰਤ ਦੀਆਂ ਕਥਾਵਾਂ ਪੜ੍ਹੀਆਂ ਜਾਂਦੀਆਂ ਹਨ।

ਇਸੇ ਤਰ੍ਹਾਂ ਉਸ ਸਮੇਂ ਪੰਜਾਬ ਦੀ ਰਾਜਧਾਨੀ ਲਾਹੌਰ ਦੇ ਕਵੀ ਚੰਦ ਬਰਦਾਈ ਦੁਆਰਾ ਰਚੇ ਪ੍ਰਸਿੱਧ ਚਰਿਤ-ਕਾਵਿ 'ਪ੍ਰਿਥਵੀ ਰਾਜ ਰਾਸੋ' ਵਿਚ ਵੀ 'ਦਸ ਅਵਤਾਰ ਵਰਣਨ' ਦੇ ਅੰਤਰਗਤ ਕ੍ਰਿਸ਼ਣ-ਰਸ-ਮਾਧੁਰੀ ਦਾ ਵਿਸਤ੍ਰਿਤ ਚਿਤ੍ਰਣ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਉਸ ਸਮੇਂ ਦੇ ਪੰਜਾਬ ਦਾ ਲੋਕ-ਮਾਨਸ ਕ੍ਰਿਸ਼ਣ-ਲੀਲਾ-ਗਾਇਨ ਨਾਲ ਭਿਜਿਆ ਰਿਹਾ ਹੋਵੇਗਾ। ਪਰੰਤੂ ਪੰਜਾਬ ਦੀ ਉਸ ਜਨ-ਬਾਣੀ ਨੂੰ ਮੂਰਤ ਰੂਪ ਦੇਣ ਵਾਲੇ ਕਵੀ ਗਾਇਕਾਂ ਨੂੰ ਬਾਅਦ ਵਿਚ ਨਾ ਕੋਈ ਰਾਜ-ਆਸਰਾ ਪ੍ਰਾਪਤ ਹੋਇਆ ਅਤੇ ਨਾ ਹੀ ਦਾਰਸ਼ਨਿਕ ਰੂਪ ਵਿਚ ਸੁਗਠਿਤ ਕਿਸੇ ਸੰਪ੍ਰਦਾਇ ਦੀ ਸੁਰਖਿਆ। ਫਿਰ ਵੀ, ਪੰਜਾਬ ਨੂੰ ਇਸ ਗੱਲ ਦਾ ਮਾਣ ਹੈ ਕਿ ਕ੍ਰਿਸ਼ਣ–ਭਗਤੀ ਦੇ ਅਥਾਹ ਸਾਗਰ ਦੀ ਸਾਹਿੱਤ-ਲਹਿਰ ਦੀ ਸਰਬ-ਉੱਚ ਸੰਗੀਤ-ਸੁਰ ਅਲਾਪਣ ਵਾਲੇ ਭਗਤ-ਕਵੀ-ਗਾਇਕ ਸੂਰਦਾਸ ਦਾ ਜਨਮ ਇਸੇ ਧਰਤੀ ਤੇ ਹੋਇਆ। ਸੂਰਦਾਸ ਦੀ ਜਨਮ-ਭੂਮੀ ਸੀਹੀ ਉਦੋਂ ਪੰਜਾਬ ਦਾ ਹੀ ਇਕ ਭਾਗ ਸੀ। ਉਥੋਂ ਹੀ ਉਗਮੇ ਉਸ ਬਾਲ-ਸੂਰਜ ਦੀ ਰੌਸ਼ਨੀ ਬ੍ਰਜ-ਮੰਡਲ ਦੇ ਗਗਨਾਂ ਤੇ ਆਪਣੇ ਪੂਰੇ ਪ੍ਰਕਾਸ਼ ਨਾਲ ਪ੍ਰਗਟ ਹੋਈ; ਪਰ ਪੰਜਾਬ ਨੇ ਉਸ ਨੂੰ ਭੁਲਾਇਆ ਨਹੀਂ। ਬ੍ਰਜ ਦੀਆਂ ਕੁੰਜ-ਗਲੀਆਂ ਵਿਚੋਂ ਫੁਟਣ ਵਾਲੇ ਭਗਤੀ ਪ੍ਰਵਾਹ ਦੇ ਸੋਮੇ ਨੂੰ ਪੰਜਾਬ ਨੇ ਅਣਸੁਣਿਆ ਨਹੀਂ ਕੀਤਾ। ਲਗਭਗ ਇਕ ਸੌ ਸਾਲ ਬਾਅਦ ਜਦੋਂ ਪੰਜਵੇਂ ਸਿੱਖ ਗੁਰ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦੇ ਰੂਪ ਵਿਚ ਇਥੋਂ ਦੀ ਲੋਕ ਚੇਤਨਾ ਵਿਚ ਗੂੰਜਣ ਵਾਲੇ ਭਗਤੀ-ਪਦਿਆਂ ਨੂੰ ਸੰਕਲਿਤ ਕੀਤਾ, ਤਾਂ ਉਸ ਵਿਚ ਸੂਰਦਾਸ ਦੇ ਪਦ ਵੀ ਸ਼ਾਮਿਲ ਸਨ। ਇਹ ਇਕ ਸੁਖਦ ਸੰਯੋਗ ਹੀ ਕਿਹਾ ਜਾਵੇਗਾ ਕਿ ਹਿੰਦੀ ਦੇ ਸਮਕਾਲੀਨ ਸਗੁਣ-ਉਪਾਸਕ ਕ੍ਰਿਸ਼ਣ-ਭਗਤ ਕਵੀ ਗਾਇਕਾਂ ਵਿਚੋਂ ਸਿਰਫ਼ ਸੂਰਦਾਸ ਦੇ ਪਦੇ 'ਗੁਰੂ ਗ੍ਰੰਥ ਸਾਹਿਬ' ਵਿਚ ਸ਼ਾਮਲ ਹਨ। 'ਆਦਿ ਗ੍ਰੰਥ' ਦੇ ਹੋਰ ਸਾਰੇ ਰਚਨਾਕਾਰ ਸਾਹਿੱਤ ਜਗਤ ਵਿਚ ਨਿਰਗੁਣ-ਭਗਤੀ ਦੇ ਹੀ ਪ੍ਰਤਿਨਿਧ ਕਵੀਆਂ ਦੇ ਰੂਪ ਵਿਚ ਜਾਣੇ ਜਾਂਦੇ ਹਨ।

'ਗੁਰੂ ਗ੍ਰੰਥ ਸਾਹਿਬ' ਵਿਚ ਪੰਨਾ ੧੨੫੩ ਤੇ ਸੂਰਦਾਸ ਦੇ ਹੇਠਾਂ ਲਿਖੇ ਦੋ ਪਦੇ ਦਰਜ ਹਨ :

੧) ਛਾਡਿ ਮਨ, ਹਰਿ ਬਿਮੁਖਨ ਕੋ ਸੰਗੁ। ...
੨) ਹਰਿ ਕੇ ਸੰਗ ਬਸੇ ਹਰਿ ਲੋਕ।

ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ। ੧।
ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ।
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ। ੧।
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕਿ।
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹ ਪਰਲੋਕ। ੨/੧/੮

ਪੰਜਾਬ ਦੇ ਹਿੰਦੀ ਸਾਹਿੱਤ ਉਤੇ ਸੂਰਦਾਸ ਦੇ ਪ੍ਰਭਾਵ ਦਾ ਪ੍ਰਮਾਣਿਕ ਸੰਦਰਭ ਇਥੋਂ ਹੀ ਮਿਲਣਾ ਸ਼ੁਰੂ ਹੋ ਜਾਂਦਾ ਹੈ। ਇਥੇ ਸੂਰ ਤੋਂ ਪਹਿਲਾਂ ਕ੍ਰਿਸ਼ਣ-ਕਾਵਿ ਤੇ ਝਾਤ ਪਾਈਏ

ਤਾਂ 'ਪ੍ਰਿਥਵੀ ਰਾਜ ਰਾਸੋ' ਦੇ ਦੂਜੇ ਸਮਯ ਵਿਚ ਪ੍ਰਾਪਤ ਕ੍ਰਿਸ਼ਣ-ਲੀਲਾ ਵਰਣਨ ਦਾ ਉਲੇਖ ਪਹਿਲਾਂ ਕੀਤਾ ਜਾ ਚੁਕਾ ਹੈ। ਲਗਭਗ ਉਸੇ ਸਮੇਂ ਪੰਜਾਬ ਵਿਚ ਇਕ ਅਦੁੱਤੀ ਕ੍ਰਿਸ਼ਣ ਭਗਤ ਕਵੀ-ਗਾਇਕ ਵਿਦਮਾਨ ਸਨ ਜਿਨ੍ਹਾਂ ਦਾ ਨਾਂ ਹੈ—ਸਾਧੂ ਜਨ। ਪੰਜਾਬ ਦੀ ਸਾਹਿੱਤ-ਪਰੰਪਰਾ ਇਨ੍ਹਾਂ ਨੂੰ ਸ਼ੇਖ ਫ਼ਰੀਦ (ਸਮਾਂ ੧੨੩੦-੧੩੨੨) ਤੋਂ ਪਹਿਲਾਂ ਥਾਂ ਦਿੰਦੀ ਹੈ। ਇਨ੍ਹਾਂ ਦਾ ਇਕ ਪਦ ਇਸ ਤਰ੍ਹਾਂ ਹੈ:

'ਲਾਜ ਪਰੀ ਤੋਹਿ ਧਨੀ।
ਭਯ ਹਿਤ ਉਠ ਚਰਣਨ ਲਾਗੀ, ਕ੍ਰਿਸ਼ਣ ਕ੍ਰਿਸ਼ਣ ਕਰਨ ਹੋਂ।
ਗਜਪਤਿ ਰੋਕੇ ਜਲ ਮੇਂ, ਤਾਪੇ ਪ੍ਰਭ ਆਏ ਪਲ ਮੇਂ,
ਏਕ ਨਿਮਖ ਮਨ ਮਾਰਿ ਅਰਾਧੇ, ਸ੍ਰੀ ਗੁਪਾਲ ਚਰਨ ਹੋਂ।
ਸਾਧੂ ਜਨਾ ਸਰਨ ਆਇ, ਸੁਖ ਪਾਇ ਗਨ ਗਾਇ,
ਭਜਨ ਤੇ ਪੁਨੀਤ ਕੀਨੇ, ਦੇਖੇ ਨਾਹੀਂ ਬਰਨ ਹੋਂ।

ਕਵੀ ਸਾਧੂ ਜਨ ਤੋਂ ਬਾਅਦ, ਅਰਥਾਤ ਤੇਰ੍ਹਵੀਂ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਤਕ ਪੰਜਾਬ ਵਿਚ ਰਚੇ ਕਿਸ਼ਣ-ਕਾਵਿ ਦਾ ਕੋਈ ਪ੍ਰਮਾਣਿਕ ਸੰਕੇਤ-ਸੂਤਰ ਨਹੀਂ ਮਿਲਦਾ। ਇਹ ਉਹ ਸਮਾਂ ਸੀ ਜਦੋਂ ਪੰਜਾਬ ਵਿਚ ਨਾਥ ਪੰਥ ਦਾ ਬੋਲਬਾਲਾ ਸੀ। ਰਾਜਨੀਤਿਕ ਦ੍ਰਿਸ਼ਟੀ ਤੋਂ, ਇਸ ਸਮੇਂ ਵਿਚ ਸਭ ਤੋਂ ਜ਼ਿਆਦਾ ਉਥਲ-ਪੁਥਲ ਪੰਜਾਬ ਵਿਚ ਹੀ ਸੀ। ਉਸ ਤੋਂ ਵੀ ਵਧ ਕੇ ਇਥੋਂ ਦੇ ਜਨ-ਸਾਧਾਰਣ ਨੂੰ ਸੰਸਕ੍ਰਿਤਿਕ ਹਾਰ ਦਾ ਕੌੜਾ ਅਨੁਭਵ ਹੋਣ ਲਗਾ ਸੀ। ਅਜਿਹੇ ਸਮੇਂ, ਪੰਜਾਬ ਵਿਚ, ਸੂਰਦਾਸ ਤੋਂ ਲਗਭਗ ਦਸ ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਜਿਨ੍ਹਾਂ ਨੇ ਨਿਰਗੁਣ ਭਗਤੀ ਦੇ ਸਰਲ ਮਾਰਗ ਨੂੰ ਸ਼ੁਰੂ ਕਰ ਕੇ ਨਿਰਾਸ਼ ਅਤੇ ਭੈ-ਗ੍ਰੱਸੇ ਸਮਾਜ ਨੂੰ ਕਾਫ਼ੀ ਮਾਨਸਿਕ ਸੰਤੋਸ਼ ਪ੍ਰਦਾਨ ਕੀਤਾ। ਨਾਥ ਪੰਥ ਦੇ ਯੋਗ-ਮਾਰਗ ਨੂੰ ਖਤਮ ਕਰਕੇ ਸਹਿਜ ਨਾਮ ਜਪ ਦੇ ਧਰਾਤਲ ਤੇ ਸ਼ੁੱਧ ਭਗਤੀ ਦੀ ਭਾਵਨਾ ਦੀ ਮੁੜ ਪ੍ਰਤਿਸ਼ਠਾ ਦਾ ਸਿਹਰਾ ਗੁਰੂ ਨਾਨਕ ਸਾਹਿਬ ਦੇ ਸਿਰ ਹੀ ਹੈ। ਇਹੀ ਨਾਮ-ਉਪਾਸਨਾ ਜਨ-ਮਾਨਸ ਵਿਚ ਸੁਪਤ ਸਗੁਣ-ਉਪਾਸਨਾ ਨੂੰ ਹੌਲੀ ਹੌਲੀ ਜਗਾਣ ਦਾ ਕਾਰਣ ਬਣੀ ਅਤੇ ਇਕ ਸਮਾਂ ਅਜਿਹਾ ਵੀ ਆਇਆ ਜਦੋਂ ਪੰਜਾਬ ਦੇ ਵੈਸ਼ਣਵ-ਮਤ ਵਾਲੇ ਸਗੁਣ-ਉਪਾਸਕਾਂ ਨੇ ਨਿਰਗੁਣ-ਵਾਦੀ ਗੁਰੂ ਨਾਨਕ ਨੂੰ ਵੀ ਵਿਸ਼ਨੂ ਦੇ ਨਾਮਾਵਤਾਰ ਦੇ ਰੂਪ ਵਿਚ ਪ੍ਰਤਿਸ਼ਠਿਤ ਕਰਕੇ ਲੋਕ ਜੀਵਨ ਵਿਚ ਵਿਆਪਤ ਗੁਰੂ ਸ਼ਰਧਾ ਅਤੇ ਪੌਰਾਣਿਕ ਭਗਤੀ-ਆਸਥਾ ਦੋਹਾਂ ਨੂੰ ਸੰਤੁਸ਼ਟ ਕਰ ਦਿੱਤਾ। ਅਸਲ ਵਿਚ, ਸਿੱਖ ਗੁਰੂ ਸਮਕਾਲੀਨ ਸਮਾਜ ਦੀ ਅਧੋਗਤੀ ਤੋਂ ਪੂਰੀ ਤਰ੍ਹਾਂ ਜਾਣੂ ਸਨ। ਉਹ ਇਸ ਤੱਥ ਤੋਂ ਵੀ ਚੰਗੀ ਤਰ੍ਹਾਂ ਵਾਕਫ਼ ਸਨ ਕਿ ਸੰਸਕ੍ਰਿਤਿਕ ਪੁਨਰ-ਉਤਥਾਨ ਲਈ ਜਿਥੇ ਇਕ ਬ੍ਰਹਮ ਦੀ ਪਰਿਕਲਪਨਾ ਨੂੰ ਜਨ-ਮਾਨਸ ਵਿਚ ਪ੍ਰਤਿਸ਼ਠਿਤ ਕਰਨਾ ਉਪਯੋਗੀ ਹੈ, ਉਥੇ ਸਦੀਆਂ ਤੋਂ ਚਲੀ ਆ ਰਹੀ ਸਗੁਣ-ਭਗਤੀ ਦੇ ਆਧਾਰ-ਰੂਪ ਉਨ੍ਹਾਂ ਪੌਰਾਣਿਕ ਮਹਾਪੁਰਸ਼ਾਂ ਨੂੰ ਅਣਗੌਲਿਆ ਅਤੇ ਭੁਲਾਇਆ ਨਹੀਂ ਜਾ ਸਕਦਾ, ਜਿਨ੍ਹਾਂ ਵਿਚ ਰਾਮ ਅਤੇ ਕ੍ਰਿਸ਼ਣ ਦੇ ਨਾਂ ਪ੍ਰਮੁਖ ਸਨ। ਇਹੀ ਕਾਰਣ ਹੈ ਕਿ ਪੰਜਾਬ ਦੀ ਧਰਤੀ ਤੇ ਸਗੁਣ ਭਗਤੀ ਦਾ ਸੂਰ ਮੁੜ ਹੌਲੀ ਹੌਲੀ ਉਭਰਦਾ ਹੋਇਆ ਕ੍ਰਮਵਾਰ ਉਚੇ ਤੋਂ ਉਚਾ ਹੁੰਦਾ ਗਿਆ। ਕਵਿਤਾ ਦੇ ਕੇਂਦਰੀ ਵਿਸ਼ੇ ਰਾਮ ਅਤੇ ਕ੍ਰਿਸ਼ਣ ਹੋਏ। ਵੱਖ ਵੱਖ ਪੌਰਾਣਿਕ ਗ੍ਰੰਥਾਂ ਦੇ ਅਨੁਵਾਦ ਕੀਤੇ ਗਏ ਜਿਨ੍ਹਾਂ ਵਿਚ ਕੇਵਲ

ਮਹਾਭਾਰਤ ਅਤੇ ਸ੍ਰੀ ਮਦ ਭਾਗਵਤ ਪੁਰਾਣ ਦੇ ਲਗਭਗ ਇਕ ਸੌ ਅਨੁਵਾਦ ਹਿੰਦੀ ਵਿਚ ਵੀ ਮਿਲਦੇ ਹਨ।

ਇਸ ਸੰਦਰਭ ਵਿਚ ਮਹੱਤਵਪੂਰਣ ਤੱਥ ਇਹ ਹੈ ਕਿ ਇਹ ਸਾਰੇ ਅਨੁਵਾਦ ਬ੍ਰਜ ਭਾਸ਼ਾ ਵਿਚ ਹਨ ਜੋ ਪੰਜਾਬ ਦੇ ਹਿੰਦੀ ਸਾਹਿੱਤ ਵਿਚ ਸੂਰਦਾਸ ਦੇ ਨਿਰੰਤਰ ਵਧ ਰਹੇ ਪ੍ਰਭਾਵ ਦੇ ਪ੍ਰਮਾਣ ਹਨ। ਕਿਤਨਾ ਵਿਚਿਤ੍ਰ ਸੰਯੋਗ ਹੈ ਕਿ ਪੰਜਾਬ ਵਿਚ ਰਚਿਆ ਹਿੰਦੀ ਰਾਮਕਾਵਿ ਭਾਵੇਂ ਕ੍ਰਿਸ਼ਣ-ਕਾਵਿ ਨਾਲੋਂ ਮਾਤਰਾ ਵਿਚ ਕਿਧਰੇ ਜ਼ਿਆਦਾ ਹੈ, ਤਾਂ ਵੀ ਕਿਸੇ ਇਕ ਰਾਮਕਾਵਿ ਦੀ ਭਾਸ਼ਾ ਵੀ ਅਵਧੀ ਨਹੀਂ। ਇਹ ਸੂਰਦਾਸ ਦੀ ਕਾਵਿ-ਮਾਧੁਰੀ ਦਾ ਪ੍ਰਭਾਵ ਹੀ ਸੀ, ਜਿਸ ਨੇ ਪੰਜਾਬ ਦੇ ਸਾਰੇ ਭਗਤੀ-ਕਾਵਿ ਨੂੰ ਹੀ ਨਹੀਂ, ਸ਼ਿੰਗਾਰ, ਵੀਰ ਅਤੇ ਨੀਤੀ ਕਾਵਿ ਨੂੰ ਵੀ ਬ੍ਰਜ ਭਾਸ਼ਾਮਈ ਕਰ ਦਿੱਤਾ।

'ਆਦਿ ਗ੍ਰੰਥ' ਦੇ ਸੰਕਲਨ ਕਰਤਾ ਅਤੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਆਉਂਦੇ ਆਉਂਦੇ ਇਹ ਪ੍ਰਭਾਵ ਜ਼ਿਆਦਾ ਸਪੱਸ਼ਟਤਾ ਨਾਲ ਵਿਖਾਈ ਦੇਣ ਲਗਦਾ ਹੈ, ਜਿਸ ਦਾ ਇਕ ਪ੍ਰਮਾਣ ਤਾਂ 'ਗੁਰੂ ਗ੍ਰੰਥ ਸਾਹਿਬ' ਵਿਚ ਸੰਕਲਿਤ ਸੂਰਦਾਸ ਦੇ ਉਹ ਪਦ ਹਨ ਜਿਨ੍ਹਾਂ ਦਾ ਉਲੇਖ ਪਿਛੇ ਕਰ ਆਏ ਹਾਂ। ਦੂਜਾ ਪ੍ਰਮਾਣ ਇਸੇ ਗ੍ਰੰਥ ਵਿਚ ਸੰਕਲਿਤ ਭੱਟਾਂ ਦੀਆਂ ਬਾਣੀਆਂ ਹਨ ਜਿਨ੍ਹਾਂ ਵਿਚੋਂ ਪੰਨਾ ੧੪੦੨ ਤੇ ਅੰਕਿਤ ਇਕ ਉਦਾਹਰਣ ਪੇਸ਼ ਹੈ :

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ।
ਕਵਲ ਨੈਨ, ਮਧੁਰ ਬੈਨ, ਕੋਟਿ ਸੈਨ ਸੰਗ ਸੋਭ,
ਕਹਤ ਮਾ ਜਸੋਦ ਜਿਸਹਿ, ਦਹੀ ਭਾਤੁ ਖਾਹਿ ਜੀਉ।
ਦੇਖਿ ਰੂਪੁ, ਅਤਿ ਅਨੂਪੁ, ਮੋਹ ਮਹਾ ਮਗਨ ਭਈ,
ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ।

ਇਸ ਵਿਚ 'ਵਾਹਿਗੁਰੂ' ਪਦ ਸਪੱਸ਼ਟ ਰੂਪ ਵਿਚ ਸ੍ਰੀ ਕ੍ਰਿਸ਼ਣ ਜੀ ਦਾ ਸਥਾਨ-ਪੂਰਕ ਹੈ, ਨਹੀਂ ਤਾਂ ਸਾਰੀ ਰਚਨਾ ਤੇ ਸੂਰ ਦੇ ਕ੍ਰਿਸ਼ਣ ਦੀ ਬਾਲ-ਮਾਧੁਰੀ ਦੀ ਛਾਪ ਅੰਕਿਤ ਹੈ, ਹੋਰ ਦੇਖੋ :

ਪੀਤ ਬਸਨ, ਕੁੰਦ ਦਸਨ, ਪ੍ਰਿਆ ਸਹਿਤ,
ਕੰਠ ਮਾਲ, ਮੁਕਟੁ ਸੀਸਿ, ਮੋਰ ਪੰਖ ਚਾਹਿ ਜੀਉ।

ਇਸ ਪੰਕਤੀ ਵਿਚ ਚਿਤ੍ਰਿਤ ਝਾਕੀ ਉਤੇ ਸੂਰ ਦੇ ਪੀਤਾਂਬਰ ਅਤੇ ਮੋਰਮੁਕਟ ਧਾਰੀ ਕ੍ਰਿਸ਼ਣ ਦੀ ਰੂਪ-ਸ਼ੋਭਾ ਦੀ ਛਾਪ ਹੈ, ਗੁਰੂ ਰਾਮਦਾਸ ਜੀ ਦੀ ਨਹੀਂ ਜਿਨ੍ਹਾਂ ਦੇ ਨਾਂ 'ਆਦਿ ਗ੍ਰੰਥ' ਵਿਚ ਇਹ ਪਦ ਸਮਰਪਿਤ ਹੈ। ਇਕ ਹੋਰ ਛੰਦ ਵਿਚ ਤਾਂ ਲਗਦਾ ਹੈ ਕਿ ਸ੍ਰੀ ਕ੍ਰਿਸ਼ਣ ਦੀ ਥਾਂ ਤੇ 'ਸਤਿਗੁਰੂ' ਸ਼ਬਦ ਰਖਕੇ, ਮਾਨੋ ਸੂਰਦਾਸ ਦਾ ਹੀ ਸੰਪੂਰਣ ਪਦ ਦੇ ਦਿੱਤਾ ਗਿਆ ਹੈ :

ਅਬ ਰਾਖਹੁ ਦਾਸ ਭਾਟ ਕੀ ਲਾਜ।
ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ।
ਫੁਨਿ ਦ੍ਰੋਪਤੀ ਲਾਜ ਰਖੀ, ਹਰਿ ਪ੍ਰਭ ਜੀ, ਛੀਨਤ ਬਸਤ੍ਰ ਦੀਨ ਬਹੁ ਸਾਜ।

ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ, ਪੂਰੇ ਤਿਹ ਕਾਜ ।
ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ।

ਸਪੱਸ਼ਟ ਹੈ ਕਿ ਬਿਕਰਮੀ ਸੰਮਤ ਦੀ ਸਤਾਰ੍ਹਵੀਂ ਸਦੀ ਦੇ ਆਰੰਭ ਵਿਚ ਹੀ, ਅਰਥਾਤ 'ਸੂਰ ਸਾਗਰ' ਦੀ ਰਚਨਾ ਤੋਂ ਬਾਅਦ ਲਗਭਗ ਪੰਜਾਹ ਸਾਲਾਂ ਦੇ ਅੰਦਰ ਹੀ, ਸੂਰਦਾਸ ਦੀ ਕ੍ਰਿਸ਼ਣ-ਬ੍ਰਜ-ਰਸ ਮਾਧੁਰੀ 'ਆਦਿ ਗ੍ਰੰਥ' ਦੇ ਨਿਰਗੁਣ ਸਾਮਰਾਜ ਵਿਚ ਪ੍ਰਵੇਸ਼ ਕਰ ਚੁਕੀ ਸੀ । ਬਾਅਦ ਵਿਚ ਨੌਂਵੇਂ ਗੁਰੂ ਤੇਗ ਬਹਾਦੁਰ ਅਤੇ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਦੀ ਕਵਿਤਾ ਵਿਚ ਤਾਂ ਸੂਰ ਦੇ ਪ੍ਰਭਾਵ ਦਾ ਜਾਦੂ ਸਿਰ ਚੜ੍ਹ ਬੋਲਦਾ ਪ੍ਰਤੀਤ ਹੁੰਦਾ ਹੈ । ਇਕ ਇਕ ਉਦਾਹਰਣ ਹੀ ਕਾਫ਼ੀ ਹੋਵੇਗਾ :

**ਗੁਰੂ ਤੇਗ ਬਹਾਦਰ ਜੀ :**

ਹਰਿ ਜੂ ਰਾਖਿ ਲੇਹੁ ਪਤਿ ਮੇਰੀ ।
ਜਮ ਕੋ ਤ੍ਰਾਸ ਭਇਓ ਉਰ ਅੰਤਰ, ਸਰਨ ਗਹੀ ਕਿਰਪਾਨਿਧਿ ਤੇਰੀ ।
ਮਹਾ ਪਤਿਤ ਮੁਗਧ ਲੋਭੀ ਫੁਨਿ, ਕਰਤ ਪਾਪ ਅਬ ਹਾਰਾ ।
ਭੈ ਮਰਬੇ ਕੋ ਬਿਸਰਤ ਨਾਹਨਿ, ਤਿਹ ਚਿੰਤਾ ਤਨੁ ਜਾਰਾ ।

**ਗੁਰੂ ਗੋਬਿੰਦ ਸਿੰਘ :**

ਹਾਰ ਕੀ ਸੁਨਿ ਕੋ ਸੁਰ ਸ੍ਰਵਨਨ ਮੈਂ, ਸਬ ਧਾਇ ਚਲੀ ਬ੍ਰਜ ਭੂਮਿ ਸਖੀ ।
ਸਬ ਮੈਨ ਕੇ ਹਾਥ ਗਈ ਬਧ ਕੈ, ਸਬ ਸੁੰਦਰ ਸਯਾਮ ਕੀ ਪੇਖਿ ਅਖੀ ।
ਨਿਕਰੀ ਗ੍ਰਿਹ ਤੇ ਮ੍ਰਿਗਨੀ ਸਮ ਮਾਨਹੁ, ਗੋਪਨ ਤੇ ਨਹਿ ਜਾਇ ਰਖੀ ।
ਇਹ ਭਾਂਤਿ ਹਰੀ ਵਹਿ ਆਇ ਗਈ, ਜਨੁ ਆਇ ਗਈ ਸੁਧ ਜਾਨ ਸਖੀ ।

ਜਾਂ

ਪੁਰ ਬਾਸਨ ਸੰਗ ਰਚੇ ਹਰਿ ਜੂ ਹਮਹੂ ਮਨ ਤੇ ਜਦੁਰਾਇ ਬਿਸਾਰੀ ।
ਤਿਆਗ ਗਏ ਹਮਕੋ ਇਹ ਠੌਰ ਹਮ ਊਪਰ ਤੇ ਅਤਿ ਪ੍ਰੀਤ ਸੁ ਟਾਰੀ ।
ਧੈ ਕਹਿ ਕੈ ਨ ਕਛੂ ਧਰ੍ਯੋ ਤਿਹ ਤ੍ਰੀਯਨ ਕੇ ਬਸ ਮੇ ਗਿਰਧਾਰੀ ।
ਏਕ ਗਿਰੀ ਕਹੁ ਐਸੇ ਧਰਾ, ਇਕ ਕੂਕਤ ਹੈ, ਸੁ ਹਹਾ ਰੀ ਹਹਾ ਰੀ ।

ਪੰਜਾਬ ਦਾ ਮੱਧ-ਕਾਲੀਨ ਕਾਵਿ ਗੁਰੂਬਾਣੀ ਤੋਂ ਇਲਾਵਾ ਸੂਫ਼ੀ ਕਵੀਆਂ ਦੀਆਂ ਰਚਨਾਵਾਂ ਰਾਹੀਂ ਵੀ ਅਮੀਰ ਹੋਇਆ ਹੈ । ਉਨ੍ਹਾਂ ਵਿਚੋਂ ਸ਼ਾਹ ਹੁਸੈਨ ਅਤੇ ਬੁਲ੍ਹੇਸ਼ਾਹ ਦਾ ਨਾਂ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ । ਉਨ੍ਹਾਂ ਦਾ ਵਿਸ਼ਾ ਭਾਵੇਂ ਜ਼ਿਆਦਾਤਰ 'ਇਸ਼ਕ ਹਕੀਕੀ' ਹੈ, ਫਿਰ ਵੀ ਸੂਰਦਾਸ ਦੇ ਪ੍ਰਭਾਵ ਤੋਂ ਇਹ ਕਵੀ ਬਚ ਨਹੀਂ ਸਕੇ । ਹਾਂ, ਇਹ ਪ੍ਰਭਾਵ ਪ੍ਰਤੱਖ ਨ ਹੋ ਕੇ ਪਰੋਖ ਅਤੇ ਪ੍ਰਤੀਕ ਰੂਪ ਵਿਚ ਹੈ । ਸ਼ਾਹ ਹੁਸੈਨ ਨੇ ਲਿਖਿਆ ਹੈ :

ਸਾਂਵਲ ਦੇ ਮੈਂ ਦਰ ਦੀ ਬਾਂਦੀ, ਸਾਂਵਲ ਮੇਰਾ ਸਾਈਂ ।

ਅਤੇ ਬੁਲ੍ਹੇਸ਼ਾਹ ਲਿਖਦਾ ਹੈ :

ਬੰਸੀ ਅਚਰਜ ਕਾਨ੍ਹ ਬਜਾਈ ।
ਇਹ ਮੁਰਲੀ ਕਾਨ੍ਹ ਬਜਾਈ ।

ਭਾਵ ਇਹ ਹੈ ਕਿ ਪੰਜਾਬ ਦੇ ਮੱਧ-ਕਾਲੀਨ ਕ੍ਰਿਸ਼ਣ ਤੋਂ ਭਿੰਨ ਕਾਵਿ ਵਿਚ ਵੀ ਸੂਰਦਾਸ ਦਾ ਪ੍ਰਭਾਵ ਕਿਤੇ ਕਿਤੇ ਵਿਖਾਈ ਦਿੰਦਾ ਹੈ। ਜਿਥੋਂ ਤਕ ਇਥੋਂ ਦੀ ਸ੍ਰੀ ਕ੍ਰਿਸ਼ਣ-ਪਰੰਪਰਾ ਦਾ ਸੰਬੰਧ ਹੈ, ਉਸ ਵਿਚ ਮੱਧ-ਕਾਲ ਦੇ ਲਗਭਗ ਪੰਜਾਹ ਕਵੀਆਂ ਦੀਆਂ ਰਚਨਾਵਾਂ ਇਸ ਸਮੇਂ ਤਕ ਪ੍ਰਾਪਤ ਹੋ ਸਕੀਆਂ ਹਨ। ਇਕ ਉਲੇਖਯੋਗ ਤੱਥ ਇਹ ਹੈ ਕਿ ਜਿਥੇ ਪੰਜਾਬ ਤੋਂ ਭਿੰਨ ਹਿੰਦੀ ਖੇਤਰ ਵਿਚ ਰਚੇ ਕ੍ਰਿਸ਼ਣ-ਭਗਤੀ ਕਾਵਿ ਦਾ ਪ੍ਰਮੁਖ ਵਰਣਿਤ ਵਿਸ਼ਾ ਕ੍ਰਿਸ਼ਣ ਦੀ ਮਧੁਰਤਾਮਈ ਲੀਲਾਵਾਂ ਹਨ, ਜਿਨ੍ਹਾਂ ਵਿਚ ਵਾਤਸਲ੍ਯ ਅਤੇ ਸ਼ਿੰਗਾਰ ਦੀ ਪ੍ਰਧਾਨਤਾ ਹੈ, ਉਥੇ ਪੰਜਾਬ ਦੇ ਕ੍ਰਿਸ਼ਣ ਕਾਵਿ ਦੇ ਰਚੈਤਿਆਂ ਨੂੰ ਮਹਾਭਾਰਤ ਦੇ ਸੂਤਰਧਾਰ ਅਤੇ ਗੀਤਾ-ਨਾਇਕ ਕ੍ਰਿਸ਼ਣ ਦਾ ਕਰਮ-ਨਿਸ਼ਠ ਓਜਸਵੀ ਸਰੂਪ ਹੀ ਅਧਿਕ ਪਸੰਦ ਆਇਆ ਹੈ। ਸੰਭਵ ਹੈ ਕਿ ਉਨ੍ਹਾਂ ਦੇ ਯੁਗ ਨੂੰ ਜਨਰੰਜਕ, ਲੀਲਾ-ਨਾਇਕ ਕ੍ਰਿਸ਼ਣ ਦੀ ਥਾਂ ਜਨ-ਪਾਲਕ ਅਤੇ ਰਖਿਅਕ ਕ੍ਰਿਸ਼ਣ ਦੀ ਜ਼ਿਆਦਾ ਜ਼ਰੂਰਤ ਸੀ। ਫਿਰ ਵੀ, ਉਨ੍ਹਾਂ ਦਾ ਕਵੀ-ਮਨ ਸੂਰਦਾਸ ਦੀ ਛਾਪ ਤੋਂ ਅਭਿਜ ਨਹੀਂ ਰਹਿ ਸਕਿਆ।

ਇਸ ਸੰਦਰਭ ਵਿਚ, ਸਭ ਤੋਂ ਪਹਿਲਾਂ ਉਲੇਖਯੋਗ ਨਾਂ ਭਗਤ ਕਵੀ ਹਰੀਆ ਜੀ ਦਾ ਹੈ। ਉਸ ਦਾ ਵਿਸ਼ਾਲ ਕਾਵਿ ਸੰਗ੍ਰਹਿ ਬਲੂਆਣਾ ਦੇ ਉਦਾਸੀ ਡੇਰੇ ਵਿਚ ਸੁਰਖਿਅਤ ਹੈ। ਉਸ ਵਿਚੋਂ ਕ੍ਰਿਸ਼ਣ ਚਰਿਤ ਦੇ ਵਿਭਿੰਨ ਪ੍ਰਸੰਗਾਂ ਤੇ ਆਧਾਰਿਤ ਕੁਝ ਪਦਿਆਂ ਨੂੰ ਪ੍ਰਸਤੁਤ ਕਰਨਾ ਰੋਚਕ ਹੋਵੇਗਾ :

### ਬਾਲ ਲੀਲਾ ਪ੍ਰਸੰਗ

ਟੁਕ ਸਮਝਾਵਹੁ ਆਪਣੇ ਬਾਰ ਕੂੰ, ਸੁਨਹੁ ਜਸੋਧੇ ਮਾਈ।
ਬਾਰ ਬਾਰ ਕੈ ਸੰਗੀ ਸਾਥੀ, ਬੈਕੁਟ ਬੋਲਯੋ ਜਾਈ।

### ਮੁਰਲੀ ਮਾਧੁਰੀ

ਬਿੰਦ੍ਰਾਬਨ ਮਹਿ ਬੇਨ ਵਜਾਵੈ।
ਸੁਨਿ ਸੁਨਿ ਮੇਰੋ ਮਨ ਨ ਅਘਾਵੈ।

ਅਤੇ

ਧਨੁ ਭਾਗ ਬਾਂਸ ਕੀ ਮੁਰਲੀਆ ਠਾਕੁਰ ਅਧਰ ਲਗਾਤ।

### ਪ੍ਰਣਯ ਪ੍ਰਸੰਗ

ਕਾਲਿ ਸਖੀ ਯਮੁਨਾ ਕੇ ਤੀਰਾ ਮਿਲਿਆ ਨੰਦ ਦੁਲਾਰ ਰੀ।
ਤਾਤੇ ਮਤਿ ਅਸੁਰਤ ਭਈ ਹੈ ਜੋਗੀਸਰ ਜਿਉ ਮਤਵਾਰ ਰੀ।
ਨ੍ਰਿਪ ਕੰਨਿਆ ਕੀ ਰਾਧੇ ਸੋਈ, ਲਾਯੋ ਕਾਨੁ ਪਿਆਰ ਰੀ।

### ਭ੍ਰਮਰ ਗੀਤ ਪ੍ਰਸੰਗ (ਊਧੋ ਪ੍ਰਤਿ ਕ੍ਰਿਸ਼ਣ ਕਥਨ)

ਊਧੋ ਪਿਆਰੇ ਕਹਿ ਯਹੁ ਗੋਪੀ ਜਾਇ।
ਜੋਗ ਕਮਾਵਹੁ, ਨ ਡੋਲਾਵਹੁ, ਆਗਿਆ ਹੈ ਬ੍ਰਜ ਰਾਇ।
(ਊਧੋ ਪ੍ਰਤਿ ਗੋਪੀ ਬਚਨ)
ਅਬ ਹਮ ਜੋਗ ਨ ਹੋਈ।
ਜੋ ਤੁਮ ਮੁਖ ਤੇ ਜੋਗ ਪਠਾਵਹੁ, ਦ੍ਰਿੜ ਕਰ ਚਿਤ ਨ ਹੋਈ।

ਇਸ ਧਾਰਾ ਦੇ ਦੂਜੇ ਪ੍ਰਮੁਖ ਕਵੀ ਟਹਕਨ ਹਨ ਜਿਨ੍ਹਾਂ ਨੇ ਪੰਜਾਬ ਵਿਚ ਮਹਾਭਾਰਤ, ਗੀਤਾ ਅਤੇ ਭਾਗਵਤ ਦੀ ਅਨੁਵਾਦ-ਪਰੰਪਰਾ ਦਾ ਆਰੰਭ ਕੀਤਾ। ਸ੍ਰੀ ਕ੍ਰਿਸ਼ਣ ਪ੍ਰਤਿ ਇਨ੍ਹਾਂ ਦੇ ਦੀਨਤਾ-ਪ੍ਰਦਰਸ਼ਨ ਸੰਬੰਧੀ ਪਦ ਸਹਿਜੇ ਸੂਰਦਾਸ ਦੇ ਵਿਨੈ ਅਤੇ ਆਤਮ-ਨਿਵੇਦਨ-ਸੰਬੰਧੀ ਪਦਿਆਂ ਦੀ ਯਾਦ ਦਿਵਾਉਂਦੇ ਹਨ :

ਦੀਨ ਬੰਧੂ ਦਯਾ ਸਿੰਧੂ, ਆਰਤ ਹਰਤ ਭਾਰੀ,
ਦ੍ਰੋਪਤੀ ਉਬਾਰੀ, ਤੈਸੇ ਮੋਹੂ ਕੋ ਉਬਾਰ ਲੈ।
ਗਨਕਾ ਉਬਾਰੀ, ਗਜ ਸੰਕਟ ਨਿਵਾਰੀ,
ਪ੍ਰਹਿਲਾਦ ਹਿਤਕਾਰੀ ਭਵ ਸਾਗਰ ਉਤਾਰ ਲੈ।
ਗੌਤਮ ਤਿਯਾ ਤਾਰੀ, ਚਰਨ ਜੁਗ ਰਜਧਾਰੀ,
ਦਿਵਜ ਹਿਤਕਾਰੀ, ਦੁਖ ਦਾਰਿਦ ਨਿਵਾਰ ਲੈ।
ਟਹਕਨ ਪ੍ਰਭੂ ਨੰਦ ਲਾਲ, ਦੀਨਨੁ ਅਰੁ ਭਗਤ ਪਾਲ,
ਕਰੁਣਾ ਕ੍ਰਿਪਾਲ ਲਾਲ ਬਿਰਦ ਸੰਭਾਰ ਲੈ।

ਇਸ ਨਿਬੰਧ-ਪਤਰ ਦੇ ਆਰੰਭ ਵਿਚ ਕਵੀ ਖੁਸ਼ਹਾਲ ਰਾਏ ਦੀ ਚਰਚਾ ਹੋ ਚੁਕੀ ਹੈ। ਉਨ੍ਹਾਂ ਨੇ ਹੋਲੀ, ਰਾਸ-ਲੀਲਾ, ਦਾਨ-ਲੀਲਾ, ਮਾਨ-ਲੀਲਾ, ਬੰਸੀ-ਲੀਲਾ ਆਦਿ ਭਿੰਨ ਭਿੰਨ ਪ੍ਰਸੰਗਾਂ ਦਾ ਹਿਰਦਾ ਟੁੰਬਣ ਵਾਲਾ ਚਿਤ੍ਰਣ ਕੀਤਾ ਹੈ। ਇਥੇ ਸੂਰ ਪ੍ਰਭਾਵਿਤ ਕੁਝ ਅੰਸ਼ ਪੇਸ਼ ਹਨ :

ੳ) ਮੇਰੀ ਅੱਖੀਆਂ ਕ੍ਰਿਸ਼ਣ ਦਰਸ ਨਿਤ ਬਾਂਛੈ।

ਅ) ਮਾਈ, ਮੇਰੇ ਮਨਮੋਹਨ ਮੋਹ ਲਿਆ, ਮੰਦ-ਮੰਦ ਮੁਸਕਾਇ।

ੲ) ਕੈਨਯਾ ਰੇ ! ਕ੍ਰਿਸ਼ਣ ਮੁਰਾਰ ਰੇ।
ਸਰਨ ਗਿਰੀ ਹੌਂ, ਦੁਵਾਰ ਪਰੀ ਹੌਂ, ਅਬ ਕੇ ਮੋਹਿ ਉਬਾਰ ਰੇ।
ਦੀਨ-ਹੀਨ-ਗੁਨ-ਛੀਨ ਕਰਮ ਕੀ, ਕਾ ਪੈ ਕਰੂੰ ਪੁਕਾਰ ਰੇ।
ਹੋਇ ਖੁਸਹਾਲ ਟੇਰ ਸੁਨ ਮੋਰੀ, ਆਪਣੀ ਬਿਰਦ ਸੰਭਾਰ ਰੇ।

ਪਟਿਆਲਾ ਦੇ ਪ੍ਰਸਿੱਧ ਉਦਾਸੀ ਸਾਧੂ ਰਾਮ ਦਾਸ ਦੇ ਕ੍ਰਿਸ਼ਣ ਕਾਵਿ ਤੋਂ ਹਿੰਦੀ ਜਗਤ ਭਲੀ ਭਾਂਤ ਪਰਿਚਿਤ ਹੈ। ਭਗਤੀ ਰਸ ਭਰਪੂਰ ਇਨ੍ਹਾਂ ਦੇ ਕਬਿਤ ਬ੍ਰਜਭਾਸ਼ਾ-ਕਾਵਿ ਦਾ ਅਮੁਲ ਖ਼ਜ਼ਾਨਾ ਹੈ। ਪਰ, ਇਸ ਉਤੇ ਸੂਰਦਾਸ ਦਾ ਪ੍ਰਭਾਵ ਭਾਗਵਤ ਵਾਲਾ ਘਟ ਅਤੇ ਭਾਸ਼ਾ ਸ਼ਿਲਪਗਤ ਅਧਿਕ ਹੈ। ਉਦਾਹਰਣ ਵਜੋਂ :

ਦੇਖੋ ਰੀ, ਮੈਂ ਬਨ ਬਿਹਰਤ ਬਨਵਾਰੀ।
ਹਾਥ ਲਕੁਟੀਆ, ਅਧਰ ਮੁਰਲੀਆ ਓੜੇ ਅੰਬਰ ਕਾਰੀ।
ਮਨ ਮੇਂ ਬਸੀ ਮਾਧੁਰੀ ਮੂਰਤਿ ਟਰੈ ਨਹਿ ਛਵਿ ਟਾਰੀ।
ਰਾਮਦਾਸ ਮੋਹਨ-ਮੋਹਨ ਟਰੇਤ ਸ੍ਰੀ ਬ੍ਰਿਖਭਾਨ ਕੁਮਾਰੀ।

ਇਨ੍ਹਾਂ ਦੀ ਇਕ ਹੋਰ ਕਬਿਤ ਵੀ ਦ੍ਰਿਸ਼ਟੀਗੋਚਰ ਹੈ :

ਗੋਕੁਲ ਬਸੈਯਾ, ਬ੍ਰਜਭੂਮੀ ਕਾ ਫਿਰੈਯਾ,
ਬਨੁ ਧੇਨੁ ਕੋ ਚਰੈਯਾ, ਅਰ ਭੈਯਾ ਬਲਰਾਮ ਕੋ।

ਕਾਲੀ ਕੋ ਨਥੈਯਾ, ਕੌਲ ਕੰਸ ਕੋ ਦਿਵੈਯਾ,
ਪਾਂਵ ਸੀਸ ਪੈ ਛੁਵੈਯਾ, ਜੋ ਦਿਵੈਯਾ, ਬਿਧ ਧਾਮ ਕੋ।
ਗਿਰਿ ਕੋ ਚੁਰੈਯਾ, ਮਾਨ ਇੰਦ੍ਰ ਕੋ ਮਿਟੈਯਾ,
ਕੋਪ ਕੇਸੀ ਕੋ ਦਲੈਯਾ, ਜੋ ਕਰੈਯਾ ਅਭਿਮਾਨ ਕੋ।
ਰਾਮ ਦਾਸ ਕੋ ਰਖੈਯਾ, ਖਾਨ-ਪਾਨ ਕੋ ਸਵੈਯਾ,
ਨੰਦ ਰਾਇ ਜੂ ਕੋ ਛੈਯਾ, ਹੈ ਦਿਵਯਾ ਸੁਰ ਧਾਮ ਕੋ।

ਅੰਮ੍ਰਿਤਸਰ ਨਿਵਾਸੀ ਭਗਤ ਕਿਸ਼ੋਰੀ ਦਾਸ ਦੀ ਕਵਿਤਾ ਪੜ੍ਹ ਕੇ ਲਗਦਾ ਹੈ ਕਿ ਇਹ ਸ਼ਾਇਦ ਵਲੱਭ-ਸੰਪ੍ਰਦਾਇ ਵਿਚ ਦੀਖਿਆ ਲੈ ਚੁਕੇ ਸਨ। ਉਨ੍ਹੀਵੀਂ ਸਦੀ ਦੇ ਮੱਧ ਵਿਚਲੇ ਇਸ ਕਵੀ ਦੀ ਰਚਨਾ ਦਾ ਇਕ ਨਮੂਨਾ ਵੇਖੋ, ਜਿਸ ਵਿਚ ਸੂਰਦਾਸ ਦੀ ਆਤਮਾ ਸਪੱਸ਼ਟ ਝਲਕਦੀ ਪ੍ਰਤੀਤ ਹੁੰਦੀ ਹੈ :

ਕਬ ਮੈਂ ਯਾ ਮਾਰਗ ਪਗ ਧਰਿ ਹੌਂ।
ਬੇਦ ਪੁਰਾਨ ਸੰਤ ਜੋ ਗਾਵਤ, ਕਰਿ ਵਿਸਵਾਸ਼ ਅਚਲ ਅਨੁਸਾਰ ਹੌਂ।
ਸ੍ਰੀ ਬਿੰਦਾਬਨ ਵਾਸ ਨਿਰੰਤਰ, ਰਾਧਾ ਕ੍ਰਿਸ਼ਣ ਰੂਪ ਲਖਿ ਹੌਂ।
ਕਿਸ਼ੋਰਿ ਦਾਸ ਹਰਿ ਵਿਆਸ ਕ੍ਰਿਸ਼ਣ ਬਲ,
ਮਹਲ ਟਹਲ ਸੇਵਾ ਸੁਖ ਭਰਿ ਹੌਂ।

ਕਪੂਰਥਲਾ-ਨਰੇਸ਼ ਫਤਹ ਸਿੰਘ ਆਪ ਕ੍ਰਿਸ਼ਣ ਭਗਤ ਕਵੀ ਹੋਣ ਦੇ ਨਾਲ ਨਾਲ ਅਨੇਕ ਕਵੀਆਂ ਦੇ ਆਸਰਾ-ਦਾਤਾ ਵੀ ਸਨ। ਇਨ੍ਹਾਂ ਦੁਆਰਾ ਉਤਸਾਹਿਤ ਕਵੀਆਂ ਵਿਚ ਹਰਿਨਾਮ ਪ੍ਰਮੁਖ ਹਨ ਜਿਨ੍ਹਾਂ ਦੇ 'ਗੀਤ ਗੋਬਿੰਦ' ਅਤੇ 'ਬ੍ਰਹਮ ਵੈਵਰਤਪੁਰਾਣ'—'ਕ੍ਰਿਸਣ ਖੰਡ' ਨਾਮੀ ਅਨੁਵਾਦਿਤ ਗ੍ਰੰਥਾਂ ਵਿਚ ਅਨੁਵਾਦ ਘਟ ਅਤੇ ਸੂਰਦਾਸ ਦੀ ਛਾਪ ਦੇ ਸਰਸ ਪਦ ਜ਼ਿਆਦਾ ਹਨ। 'ਰਾਧਾ ਮਾਧਵ' ਨਾਮੀ ਇਨ੍ਹਾਂ ਦਾ ਮੌਲਿਕ ਗ੍ਰੰਥ ਤਾਂ ਪੂਰੀ ਤਰ੍ਹਾਂ ਸੂਰਦਾਸ ਤੋਂ ਹੀ ਪ੍ਰਭਾਵਿਤ ਹੈ। ਕ੍ਰਿਸ਼ਣ-ਲੀਲਾ ਸੰਬੰਧੀ ਇਕ ਉਦਾਹਰਣ ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਏਗੀ :

ਤਬ ਸੰਗ ਸਖੀ ਨ ਮਿਲੀ ਬ੍ਰਿਖਭਾਨੁ ਕੁਮਾਰਿ ਚਲੀ ਭਟ੍ਰ ਕੀ ਸਭ ਧਾਰੀ।
ਸਭ ਆਵਤ ਦੇਖਤ ਵੈ ਮੁਖਰਾ, ਨਿਜ ਮਾਥਹਿ ਹਾਥ ਧਰ੍ਯੋ ਸੁਕੁਮਾਰੀ।
ਬ੍ਰਿਜ ਵਾਮ ਚਲੀ ਮਿਲ ਧਾਮ ਤਬੈ, ਨਿਤ ਪੂਰਨ ਕਾਮ ਕਰੈ ਬਨਵਾਰੀ।
ਘਨਸਿਆਮ ਸਦਾ ਸੁਖਧਾਮ ਕਰੋ, ਮ੍ਰਿਗ ਨਾਇਕ ਧਾਮਹਿ ਧਾਮ ਸੁਧਾਰੀ।

ਪੰਜਾਬ ਦੇ ਮੱਧਕਾਲੀਨ ਕ੍ਰਿਸ਼ਣ-ਕਾਵਿ ਰਚੈਤਿਆਂ ਵਿਚ ਅੰਤਿਮ ਉਲੇਖਯੋਗ ਨਾਂ ਹਨ--ਨਾਰਾਇਣ ਸਵਾਮੀ ਅਤੇ ਗਣੇਸ਼ ਸਿੰਘ ਬੇਦੀ, ਜਿਨ੍ਹਾਂ ਦੀਆਂ ਰਚਨਾਵਾਂ ਵਿਚ ਸੂਰਦਾਸ ਦਾ ਭਾਵ ਅਤੇ ਭਾਸ਼ਾਗਤ ਪ੍ਰਭਾਵ ਸਪੱਸ਼ਟ ਵੇਖਿਆ ਜਾ ਸਕਦਾ ਹੈ। ਰਾਵਲਪਿੰਡੀ ਵਿਚ ਜਨਮੇ ਨਾਰਾਇਣ ਸਵਾਮੀ ਦਾ 'ਬ੍ਰਜ-ਵਿਹਾਰ' ਨਾਂ ਦਾ ਗ੍ਰੰਥ 'ਸੂਰ ਸਾਗਰ' ਵਾਂਗ ਗੇਯ ਪਦ-ਸ਼ੈਲੀ ਵਿਚ ਰਚਿਆ ਹੈ, ਭਾਵੇਂ ਅੰਤ ਵਿਚ ਕੁਝ ਗਜ਼ਲਾਂ ਵੀ ਸੰਕਲਿਤ ਹਨ। ਕ੍ਰਿਸ਼ਣ-ਸੰਬੰਧੀ ਦੋ ਉਦਾਹਰਣ ਪੇਸ਼ ਹਨ :

੧) ਸਿਆਮ ਦ੍ਰਿਗਨ ਕੀ ਚੋਟ ਬੁਰੀ ਰੀ।
ਨਾਰਾਯਣ ਨਹਿ ਛੂਟਤ ਸਜਨੀ,
ਜਾਕੀ ਜਾਸੋਂ ਪ੍ਰੀਤ ਜੁਰੀ ਰੀ।

੨) ਸਖੀ ! ਮੇਰੇ ਮਨ ਕੀ ਕੋ ਜਾਨੈ ।
ਐਸੋ ਕੋ ਹੈ ਅੰਤਰਜਾਮੀ, ਤੁਰਤ ਪੀਰ ਪਹਿਚਾਨੈ ।
ਨਾਰਾਯਣ ਜੋ ਬੀਤ ਰਹੀ ਹੈ, ਕਬ ਕੋਇ ਸਚ ਮਾਨੈ ।

ਗਣੇਸ਼ ਸਿੰਘ ਬੇਦੀ-ਰਚਿਤ 'ਸ੍ਰੀ ਕ੍ਰਿਸ਼ਣ ਚਰਿਤ੍ਰ ਚੰਦ੍ਰੋਦਯ' ਪਟਿਆਲਾ ਦੇ ਭਾਸ਼ਾ ਵਿਭਾਗ ਦੀ ਲਾਇਬ੍ਰੇਰੀ ਵਿਚ ਵਿਦਮਾਨ ਹੈ । ਦਾਨ ਲੀਲਾ ਸੰਬੰਧੀ ਇਕ ਪਦ ਇਥੇ ਪੇਸ਼ ਹੈ :

ਰੋਕ ਮਗ ਕਹ੍ਯੋ ਕਾਨ੍ਹ, ਦੀਨੇ ਵੇਗ ਦਧਿ ਦਾਨ,
ਦਾਨ ਕਹਾਂ ? ਦਾਨ ਲੇਨ ਦ੍ਵਿਜਨ ਕੋ ਕਾਮ ਹੈ ।
ਐਰੀ ਦੀਜੈ ਕਰ, ਕਰ ਗਹੋਂ ਨਿਜ ਕਾਮਿਨੀ ਕੋ,
ਦੀਜਿਏ ਰਸਮ, ਜਾਇ ਲੀਜੇ ਸੁਰ ਧਾਮ ਹੈ ।
ਦੇਹੁ ਰੀ ਬਿਸੂਲ, ਸੂਲ ਸੋਹਤ ਹੈ ਸੰਭੂ ਕਰ,
ਦੀਜੇ ਰੀ ਜਗਾਤ ਸੋ ਤੋ ਭੂਪਨ ਕੋ ਕਾਮ ਹੈ ।
ਮੈਂ ਹੂੰ ਬ੍ਰਿਜ ਰਾਜ, ਬ੍ਰਿਜ ਰਾਜ ਕਹੈ ਕੰਸ ਜੂ ਕੋ,
ਕੌਨ ਕੰਸ ? ਸਾਇ, ਜਾ ਕੋ ਬਾਸ ਸੁਰ ਧਾਮ ਹੈ ।

ਇਸ ਤਰ੍ਹਾਂ, ਉਪਰੋਕਤ ਅਧਿਐਨ-ਵਿਵੇਚਨ ਦੇ ਆਧਾਰ ਤੇ ਇਹ ਕਹਿਣਾ ਅਢੁਕਵਾਂ ਨਹੀਂ ਹੋਵੇਗਾ ਕਿ ਪੰਜਾਬ ਦੇ ਮੱਧਕਾਲੀਨ ਕ੍ਰਿਸ਼ਣ-ਕਾਵਿ ਵਿਚ ਸੂਰਦਾਸ ਦਾ ਪ੍ਰਭਾਵ ਅਨੇਕ ਥਾਈਂ ਦ੍ਰਿਸ਼ਟੀਗੋਚਰ ਹੁੰਦਾ ਹੈ । ਕਿਧਰੇ ਕੇਵਲ ਭਾਵ-ਗਤ ਪ੍ਰਭਾਵ ਹੈ ਤਾਂ ਕਿਧਰੇ ਵਿਸ਼ੇਸ਼ ਭੰਗਿਮਾ (ਵਕ੍ਰਤਾ) ਦਾ । ਕਿਧਰੇ ਕਿਧਰੇ ਸਿਰਫ਼ ਭਾਸ਼ਾ-ਸ਼ੈਲੀ ਦੀ ਹੀ ਛਾਪ ਹੈ । ਇਸ ਤਰ੍ਹਾਂ ਮੱਧ-ਕਾਲ ਦੇ ਹੀ ਕਿਸੇ ਕਵੀ ਦੀ ਇਹ ਉਕਤੀ ਇਥੇ ਪੂਰੀ ਤਰ੍ਹਾਂ ਢੁਕਦੀ ਹੈ :

ਕਿਧੋਂ ਸੂਰ ਕੋ ਸਰ ਲਗ੍ਯੋ, ਕਿਧੌ ਸੂਰ ਕੀ ਪੀਰ ।
ਕਿਧੋਂ ਸੂਰ ਕੋ ਪਦ ਲਗ੍ਯੋ, ਤਨ ਮਨ ਧੁਨਤ ਸਰੀਰ ।

ਉਂਜ ਮੈਨੂੰ ਤਾਂ ਪੰਜਾਬ ਦੇ ਆਦਿ ਹਿੰਦੀ ਕਵੀ ਅਦਹਮਾਣ ਦੇ ਸ਼ਬਦਾਂ ਵਿਚ ਕਹਿਣਾ ਚਾਹੀਦਾ ਹੈ :

ਨਤ੍ਥਿ ਤਿਹੁਯਣਿ ਜੰ ਚ ਵਹੁ ਦਿਟ੍ਠੁ,
ਤੁਮ੍ਹੇਂ ਹਿ ਵਿ ਜੰ ਨ ਸੁਉ ਵਿਅਹ ਬੰਧ ਸੁੱਛੰਦ ਸਰਸਉ ।
ਨਿ ਸੁਣੇਵਿਣ ਕੋ ਰਹੀ ਲਤਿਯ ਹੀਗੁ ਮੁਖਾਇ ਫਰਸਉ ।
ਤੋ ਦੋ ਗੱਚਿਯ ਛੇ ਅਰਿਹਿੰ ਪਤਿਹਿੰ ਅਲਹੰ ਤੇਹਿੰ ।
ਆਸਾ ਸਿਜੱਈ ਕਹ ਕਹਿਬਿ ਸਇ ਵਨੀ ਰਸਿਣਹਿੰ !

ਅਰਥਾਤ : 'ਤ੍ਰਿਭਵਨ ਵਿਚ ਅਜਿਹਾ ਕੁਝ ਨਹੀਂ ਹੈ ਜਿਸ ਨੂੰ ਤੁਸਾਂ ਲੋਕਾਂ ਨੇ ਵੇਖਿਆ ਅਤੇ ਸੁਣਿਆ ਨਾ ਹੋਵੇ । ਇਸ ਤੋਂ ਇਲਾਵਾ ਵਿਕਟ ਬੰਧ ਅਤੇ ਸਰਸ ਸੁਛੰਦ ਸੁਣ ਕੇ ਮੇਰੇ ਮੂਰਖ ਦੀ ਸੁੰਦਰਤਾ ਰਹਿਤ ਕਵਿਤਾ ਨੂੰ ਕੌਣ ਪਸੰਦ ਕਰੇਗਾ । ਫਿਰ ਵੀ ਦਲਿਦਰਤਾ ਨਾਲ ਗ੍ਰਸੇ ਬੁੱਧੀਮਾਨ ਵਿਅਕਤੀ ਭਾਂਡੇ ਦੇ ਨਾਂਹ ਹੋਣ ਤੇ ਕਮਲ ਦੇ ਪੱਤਿਆਂ ਤੇ ਹੀ ਭੋਜਨ ਕਰ ਕੇ ਧੀਰਜ ਕਰ ਲੈਂਦੇ ਹਨ, ਉਸੇ ਤਰ੍ਹਾਂ ਮੇਰੀ ਇਸ ਤੁੱਛ ਰਚਨਾ ਨੂੰ ਵੀ ਲੋਕ ਕਦੀਂ ਕਦੀਂ ਪੜ੍ਹ ਲਿਆ ਕਰਨਗੇ ।

# ਗੁਰਮੁਖੀ ਲਿਪੀ ਵਿਚ ਉਪਲਬਧ ਹਿੰਦੀ ਕ੍ਰਿਸ਼ਣ-ਕਾਵਿ ਅਤੇ ਕ੍ਰਿਸ਼ਣਾਵਤਾਰ ਦੀ ਵਿਸ਼ਿਸ਼ਟਤਾ

ਡਾ. ਜਯ ਭਗਵਾਨ ਗੋਇਲ

ਹਿੰਦੀ 'ਮੱਧਯੁਗੀਨ ਭਗਤੀ ਸਾਹਿੱਤ' ਵਿਚ ਸਪੱਸ਼ਟ ਰੂਪ ਵਿਚ ਦੋ ਕਾਵਿ-ਧਾਰਾਵਾਂ ਪ੍ਰਵਾਹਿਤ ਹੁੰਦੀਆਂ ਦਿਸਦੀਆਂ ਹਨ। ਇਕ ਧਾਰਾ ਨੂੰ ਅਸੀਂ ਕੁਲੀਨ ਪਰੰਪਰਾਵਾਂ ਵਿਚ ਆਸਥਾ ਅਤੇ ਵਿਸ਼ਵਾਸ ਦਾ ਸਾਹਿੱਤ ਕਹਿ ਸਕਦੇ ਹਾਂ, ਜਦੋਂ ਕਿ ਇਸ ਦੇ ਸਮਾਨਾਂਤਰ ਇਕ ਧਾਰਾ ਅਜਿਹੀ ਹੈ, ਜਿਸ ਨੂੰ ਅਸੀਂ 'ਜਨਵਾਦੀ ਸਾਹਿੱਤ ਪਰੰਪਰਾ' ਦਾ ਨਾਂ ਦੇ ਸਕਦੇ ਹਾਂ। ਜੀਵਨ ਦੇ ਯਥਾਰਥ ਅਨੁਭਵਾਂ ਤੇ ਆਧਾਰਿਤ, ਸਮਾਜਿਕ ਸਮਾਨਤਾ-ਯੁਕਤ, ਕ੍ਰਾਂਤੀਦਰਸ਼ੀ ਦ੍ਰਿਸ਼ਟੀ-ਸੰਪੰਨ ਇਹ ਕਾਵਿ-ਧਾਰਾ ਸਾਡੇ ਲੌਕਿਕ ਜੀਵਨ ਦੇ ਵੱਖ ਵੱਖ ਪੱਖਾਂ ਦਾ ਸਪਰਸ਼ ਕਰਦੀ ਹੋਈ ਅਗੇ ਵਧਦੀ ਹੈ। ਇਸਨੂੰ ਨਿਰਗੁਣ ਕਾਵਿ-ਧਾਰਾ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਨਿਰਗੁਣ ਕਾਵਿ-ਧਾਰਾ ਤੋਂ ਇਲਾਵਾ ਕ੍ਰਿਸ਼ਣ-ਕਾਵਿ ਵਿਚ ਵੀ ਸਾਨੂੰ ਇਕ ਨਰੋਈ ਉਲਾਸਪੂਰਣ ਜਨਵਾਦੀ ਪ੍ਰਵ੍ਰਿਤੀ ਅਤੇ ਸ਼ਕਤੀਵਰ ਸੰਸਕ੍ਰਿਤਿਕ ਅਤੇ ਰਾਜਨੀਤਿਕ ਲੋਕ-ਚੇਤਨਾ ਦੇ ਦਰਸ਼ਨ ਹੁੰਦੇ ਹਨ। ਸਾਧਾਰਣ ਜਨਜਾਤੀ ਦਾ ਇਕ ਬਾਲਕ ਖੇਡ ਖੇਡ ਵਿਚ ਹੀ ਅਤਿਆਚਾਰੀ, ਬੇਮੁਹਾਰੇ ਸੱਤਾਧਾਰੀ ਦੇ ਕੇਸ ਖਿਚ ਕੇ ਉਸ ਨੂੰ ਉਥੇ ਹੀ ਢੇਰੀ ਕਰ ਦਿੰਦਾ ਹੈ, ਜੋ ਆਪਣੇ ਪ੍ਰਤੀਕ ਰੂਪ ਵਿਚ ਉਸ ਯੁਗ ਦੇ ਸੰਦਰਭ ਵਿਚ ਇਕ ਮਰਦਊਪੁਣੇ ਅਤੇ ਸਸ਼ਕਤ ਲੋਕ-ਸ਼ਕਤੀ ਦੀ ਸਮਰਥਤਾ ਦੀ ਸੂਚਨਾ ਦਿੰਦਾ ਹੈ ਅਤੇ ਇਕ ਨਵੀਂ ਰਾਜਨੀਤਿਕ ਅਤੇ ਸੰਸਕ੍ਰਿਤਿਕ ਚੇਤਨਾ ਨੂੰ ਜਾਗ੍ਰਿਤ ਕਰਦਾ ਹੈ। ਕ੍ਰਿਸ਼ਣ ਭਗਤੀ ਕਾਵਿ-ਧਾਰਾ ਦੇ ਇਸ ਚੇਤਨਾ ਪਰਿਵਰਤਨ ਦਾ ਸਿਹਰਾ ਇਸ ਧਾਰਾ ਦੇ ਸ਼ਿਰੋਮਣੀ ਕਵੀ ਸੂਰਦਾਸ ਦੇ ਸਿਰ ਹੈ, ਜਿੰਨ੍ਹਾਂ ਨੇ ਸ੍ਰੀਮਦ ਭਾਗਵਤ ਪੁਰਾਣ ਵਿਚ ਚਿਤਰਿਤ ਗੋਪਾਲ ਕ੍ਰਿਸ਼ਣ ਦੀਆਂ ਬਾਲ ਅਤੇ ਕਿਸ਼ੋਰ ਲੀਲਾਵਾਂ ਵਿਚ ਅਨੇਕ ਨਵੀਨ ਕਲਪਨਾਵਾਂ ਕਰਕੇ ਰਸ ਅਤੇ ਸੁੰਦਰਤਾ ਦੀ ਅਜਿਹੀ ਨਦੀ ਪ੍ਰਵਾਹਿਤ ਕੀਤੀ ਜਿਸ ਵਿਚ ਰਾਜਨੀਤਿਕ ਦਮਨ ਤੋਂ ਭੈ ਭੀਤ ਅਤੇ ਸਮਾਜਿਕ ਪਤਨ ਵਿਚ ਗ੍ਰਸੀ ਹਿੰਦੂ ਜਾਤੀ ਵਿਚ ਨਵੇਂ ਉਲਾਸ ਅਤੇ ਉਤਸਾਹ ਦਾ ਸੰਚਾਰ ਹੋਇਆ। ਮਧੁਰਤਾ-ਪੂਰਣ ਸੰਗੀਤਾਤਮਕ ਭਾਸ਼ਾ ਵਿਚ ਗਾਏ ਗਏ ਉਨ੍ਹਾਂ ਦੇ ਪਦ ਸਾਰੇ ਦੇਸ਼ ਵਿਚ ਗੂੰਜਣ ਲਗ ਗਏ। ਅਨੇਕ ਸਾਧੂ, ਸੰਨਿਆਸੀ, ਜੋ ਪੂਰਵ ਤੋਂ ਪੱਛਮ ਅਤੇ ਉੱਤਰ ਤੋਂ ਦੱਖਣ ਤਕ ਟੋਲੀਆਂ ਬਣਾ ਕੇ ਤੀਰਥ-ਯਾਤਰਾ ਲਈ ਜਾਂਦੇ ਸਨ, ਅਕਸਰ ਸੂਰ-ਰਚਿਤ ਪਦਿਆਂ ਦਾ ਹੀ ਗਾਇਨ ਕਰਦੇ ਹੋਏ ਘੁੰਮਦੇ ਸਨ। ਇਸ ਤਰ੍ਹਾਂ ਦੇਸ਼ ਭਰ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਜੋ ਵੀ ਕ੍ਰਿਸ਼ਣ ਸਾਹਿੱਤ

ਰਚਿਆ ਗਿਆ, ਉਸ 'ਤੇ ਸੂਰਦਾਸ ਦੀ ਅਮਿਟ ਛਾਪ ਪਈ ਅਤੇ ਨਾਲ ਹੀ ਭਿੰਨ-ਭਿੰਨ ਖੇਤਰਾਂ ਵਿਚ ਨਾਗਰੀ ਜਾ ਹੋਰ ਲਿਪੀਆਂ ਵਿਚ ਜੋ ਹਿੰਦੀ ਕ੍ਰਿਸ਼ਣ-ਕਾਵਿ ਲਿਖਿਆ ਗਿਆ, ਉਸ ਤੇ ਵੀ ਥੋੜੇ ਬਹੁਤੇ ਰੂਪ ਵਿਚ ਪ੍ਰਤੱਖ ਜਾਂ ਪਰੋਖ ਰੂਪ ਵਿਚ ਸੂਰ ਦਾ ਪ੍ਰਭਾਵ ਵੇਖਿਆ ਜਾ ਸਕਦਾ ਹੈ, ਭਾਵੇਂ ਖੇਤ੍ਰੀ ਵਿਸ਼ੇਸ਼ਤਾਵਾਂ ਵੀ ਉਸ ਵਿਚ ਸ਼ਾਮਲ ਹਨ।

ਮੱਧ ਯੁਗ ਦੇ ਪੰਜਾਬ ਅਤੇ ਹਰਿਆਣਾ ਵਿਚ ਗੁਰਮੁਖੀ ਲਿਪੀ ਵਿਚ ਕਾਫੀ ਮਾਤਰਾ ਵਿਚ ਹਿੰਦੀ ਸਾਹਿੱਤ ਲਿਖਿਆ ਗਿਆ। ਇਸ ਵਿਚ ਕ੍ਰਿਸ਼ਣ-ਕਾਵਿ ਦੀ ਵੀ ਇਕ ਅਰੁਕ ਪਰੰਪਰਾ ਦ੍ਰਿਸ਼ਟੀ-ਗੋਚਰ ਹੁੰਦੀ ਹੈ। ਗੁਰਮੁਖੀ ਲਿਪੀ ਵਿਚ ਉਪਲਬਧ ਹਿੰਦੀ ਕ੍ਰਿਸ਼ਣ-ਕਾਵਿ ਦੇ ਕਾਲ ਕ੍ਰਮਾਨੁਸਾਰ 'ਰੁਕਮਣੀ ਮੰਗਲ', 'ਸੁਦਾਮਾ ਚਰਿਤ੍ਰ' (ਹਿਰਦੇ ਰਾਮ ਭੱਲਾ), 'ਕਥਾ ਕ੍ਰਿਸ਼ਨ ਜੀ ਕੀ' (ਸੋਢੀ ਮਿਹਰਬਾਨ), 'ਸੁਦਾਮਾ ਚਰਿਤ੍ਰ', 'ਸਿਆਮ ਸਨੇਹੀ' (ਆਲਮ), 'ਸੁਦਾਮਾ ਚਲਿਤਰਿ' (ਸਾਧੂ ਰਾਮ), 'ਕ੍ਰਿਸ਼ਣਾਵਤਾਰ' (ਗੁਰੂ ਗੋਬਿੰਦ ਸਿੰਘ), 'ਸੁਦਾਮਾ ਚਲਿਤ੍ਰ' (ਸਾਹਿਬ ਦਾਸ), 'ਰਾਸ ਬਿਲਾਸ' (ਰਾਮ ਦਾਸ ਮਿਸ਼੍ਰ), 'ਸੰਬਾਦ ਊਧੋ ਤਥਾ ਗੋਪੀਆਂ' (ਮਸਤ ਰਾਮ), 'ਦ੍ਰੋਪਤੀ ਚਰਿਤ੍ਰ', 'ਰੁਕਮਣੀ ਮੰਗਲ' (ਬਾਬਾ ਰਾਮ ਦਾਸ), 'ਗਿਰਧਰ ਲੀਲਾ' (ਕ੍ਰਿਸ਼ਣ ਦਾਸ), ਖੱਗ ਮੰਜਰੀ' (ਗੰਗਾ ਰਾਮ), 'ਦਸਮ ਸਕੰਧ' (ਕਵੀ ਨਿਹਾਲ), 'ਕਾਨ੍ਹ ਗੂਜਰੀ ਦਾ ਝਗੜਾ', 'ਗੀਤ ਗੋਬਿੰਦ' (ਫਤਹ ਚੰਦ), 'ਸੁਦਾਮਾ ਮੰਗਲ', 'ਰੁਕਮਣੀ ਮੰਗਲ' (ਜਾਤੀ ਰਾਮ), 'ਸੁਦਾਮਾ ਚਰਿਤ੍ਰ' (ਉਮਾ ਦਾਸ),' 'ਗੋਪੀ ਊਧੋ-ਸੰਵਾਦ' (ਕ੍ਰਿਸ਼ਣ ਮਿਸ਼੍ਰ), 'ਕ੍ਰਿਸ਼ਣ ਕੌਤੂਹਲ', 'ਬਾਰਾਮਾਸਾ ਸ੍ਰੀ ਕ੍ਰਿਸ਼ਣ ਜੀ ਕਾ,' 'ਰਾਸ ਲੀਲਾ ਮੰਡਲ' (ਸਾਹਿਬ ਸਿੰਘ ਮ੍ਰਿਗੇਂਦ੍ਰ) ਆਦਿ ਰਚਨਾਵਾਂ ਦਾ ਵਿਸ਼ੇਸ਼ ਉਲੇਖ ਕੀਤਾ ਜਾ ਸਕਦਾ ਹੈ। ਇਨ੍ਹਾਂ ਵਿਚ ਤਿੰਨ ਤਰ੍ਹਾਂ ਦੀਆਂ ਰਚਨਾਵਾਂ ਉਪਲਬਧ ਹਨ। ਪਹਿਲੀ ਸ਼੍ਰੇਣੀ ਵਿਚ 'ਮਹਾਭਾਰਤ', 'ਸ੍ਰੀ ਮਦ ਭਾਗਵਤ ਪੁਰਾਣ', 'ਸ੍ਰੀ ਮਦ ਭਗਵਦ ਗੀਤਾ' ਅਤੇ 'ਗੀਤ ਗੋਬਿੰਦ' ਦੇ ਅਨੁਵਾਦ ਆਉਂਦੇ ਹਨ। ਇਨ੍ਹਾਂ ਉਤੇ ਸੂਰਦਾਸ ਦੇ ਪ੍ਰਭਾਵ ਨੂੰ ਖੋਜਣਾ ਅਪ੍ਰਸੰਗਿਕ ਹੈ। ਦੂਜੀ ਸ਼੍ਰੇਣੀ ਦੀਆਂ ਰਚਨਾਵਾਂ ਉਹ ਹਨ ਜਿਨ੍ਹਾਂ ਵਿਚ ਕ੍ਰਿਸ਼ਣ-ਲੀਲਾ ਨੂੰ ਲੈ ਕੇ ਸੰਖਿਪਤ-ਕਾਵਿ ਲਿਖੇ ਗਏ ਹਨ। ਇਨ੍ਹਾਂ ਤੇ ਸੂਰਦਾਸ ਦਾ ਕਾਫੀ ਪ੍ਰਭਾਵ ਹੈ। ਇਨ੍ਹਾਂ ਰਚਨਾਵਾਂ ਵਿਚ ਉਨ੍ਹਾਂ ਪ੍ਰਸੰਗਾਂ ਦਾ ਵਰਣਨ ਉਸੇ ਰੂਪ ਵਿਚ ਹੋਇਆ ਹੈ ਜਿਹੋ ਜਿਹਾ 'ਸ੍ਰੀ ਮਦ ਭਾਗਵਤ ਪੁਰਾਣ' ਵਿਚ ਜਾਂ 'ਸੂਰ ਸਾਗਰ' ਵਿਚ ਹੋਇਆ ਹੈ। ਤੀਜੇ ਪ੍ਰਕਾਰ ਦੀਆਂ ਰਚਨਾਵਾਂ ਸੁਦਾਮਾ ਚਰਿਤ੍ਰ ਨਾਲ ਸੰਬੰਧਿਤ ਹਨ। ਪਰ ਇਨ੍ਹਾਂ 'ਤੇ ਸੂਰਦਾਸ ਦੇ ਪ੍ਰਭਾਵ ਨਾਲੋਂ ਨਰੋਤਮ ਦਾਸ ਦਾ ਪ੍ਰਭਾਵ ਜ਼ਿਆਦਾ ਵਿਖਾਈ ਦਿੰਦਾ ਹੈ।

ਕ੍ਰਿਸ਼ਣ ਜੀ ਦੀਆਂ ਲੀਲਾਵਾਂ ਦਾ ਜਿਹੋ ਜਿਹਾ ਸਰਬ-ਪੱਖੀ ਚਿਤ੍ਰਣ ਸੂਰਦਾਸ ਨੇ ਕੀਤਾ ਹੈ, ਉਸ ਤਰ੍ਹਾਂ ਦੀ ਇਕੋ ਹੀ ਰਚਨਾ ਗੁਰਮੁਖੀ ਲਿਪੀ ਵਿਚ ਉਪਲਬਧ ਹੈ ਅਤੇ ਉਹ ਹੈ 'ਦਸਮ ਗ੍ਰੰਥ' ਵਿਚ ਸੰਕਲਿਤ 'ਕ੍ਰਿਸ਼ਣਾਵਤਾਰ' ਜਿਸ ਵਿਚ ੨੪੯੨ ਛੰਦਾਂ ਵਿਚ ਕ੍ਰਿਸ਼ਣ ਦੀਆਂ ਬਾਲ-ਲੀਲਾਵਾਂ ਤੋਂ ਲੈ ਕੇ ਯੁੱਧਾਂ ਤਕ ਦਾ ਵਿਸਥਾਰ-ਸਹਿਤ ਚਿਤ੍ਰਣ ਹੋਇਆ ਹੈ। ਇਸ ਰਚਨਾ ਉਤੇ, ਜਿਥੋਂ ਤਕ ਬਾਲ-ਲੀਲਾ ਅਤੇ ਗੋਪੀ-ਲੀਲਾ-ਵਰਣਨ ਦਾ ਸੰਬੰਧ ਹੈ, ਸੂਰ ਦਾ ਕਾਫੀ ਪ੍ਰਭਾਵ ਹੈ, ਪਰ ਯੁੱਧ-ਪ੍ਰਬੰਧ ਵਿਚ ਕਵੀ ਨੇ ਆਪਣੀ ਰਾਜਨੀਤਿਕ ਸੰਸਕ੍ਰਿਤਿਕ ਚੇਤਨਾ ਦੇ ਅਨੁਸਾਰ ਵਿਸ਼ਿਸ਼ਟਤਾ ਦਾ ਪਰਿਚਯ ਦਿੱਤਾ ਹੈ।

ਗੁਰਮੁਖੀ ਲਿਪੀ ਵਿਚ ਰਚੇ ਹਿੰਦੀ ਕ੍ਰਿਸ਼ਣ-ਕਾਵਿ ਦੇ ਸੰਦਰਭ ਵਿਚ ਡਾ. ਮਨਮੋਹਨ ਸਹਿਗਲ ਨੇ ਇਕ ਹੋਰ ਗੱਲ ਕਹੀ ਹੈ ਕਿ "ਕਵੀਗਣ ਸਾਧੂਆਂ ਦੇ ਅਖਾੜਿਆਂ ਅਤੇ

ਰਜਵਾੜਿਆਂ ਦੇ ਆਸਰੇ ਵਿਚ ਟਿਕੇ ਹੋਇਆਂ ਸ੍ਰੀ ਕ੍ਰਿਸ਼ਣ ਦੀ ਮਹਾਨਤਾ ਨੂੰ ਆਪਣੇ ਆਸਰਾ-ਦਾਤਿਆਂ ਦੇ ਨਾਲ ਜੋੜਦੇ ਅਤੇ ਉਸ ਨੂੰ ਉਘਾੜਨ-ਉਭਾਰਨ ਲਈ ਉਨ੍ਹਾਂ ਦੀ ਦਾਨਸ਼ੀਲਤਾ ਨੂੰ ਮੰਤਵ ਬਣਾ ਕੇ ਸੁਦਾਮਾ ਚਰਿਤ-ਕਾਵਿ ਲਿਖਦੇ । ਕਦੀ ਉਨ੍ਹਾਂ ਦੀ ਵੀਰਤਾ ਦਰਸਣ ਲਈ 'ਅਸੁਰ ਨਿਕੰਦਨ' ਦਾ ਚਿਤ੍ਰਣ ਕਰਦੇ । ਕਦੀ ਰਾਜਿਆਂ ਦੇ ਭੋਗ ਵਿਲਾਸ ਨੂੰ ਦੇਖ ਕੇ 'ਰਾਸ-ਵਿਲਾਸ' ਅਤੇ 'ਗੋਪੀ-ਲੀਲਾ' ਵਰਣਿਤ ਕਰਦੇ ਅਤੇ ਕਦੀ ਵਿਆਹ-ਅਪਹਰਣ ਆਦਿ ਪ੍ਰਸੰਗਾਂ ਉਤੇ 'ਰੁਕਮਣੀ ਮੰਗਲ' ਦੀ ਰਚਨਾ ਕਰਦੇ ।"[1] ਨਿਸਚੇ ਹੀ ਇਸ ਨੂੰ ਅਸੀਂ ਸੂਰਦਾਸ ਦਾ ਪ੍ਰਭਾਵ ਨਾ ਮੰਨ ਕੇ ਉਤਰ-ਮੱਧ-ਕਾਲ ਦੀ ਉਸ ਪ੍ਰਵ੍ਰਿੱਤੀ ਦਾ ਬੋਧਕ ਮੰਨਦੇ ਹਾਂ, ਜਿਸਦੇ ਦਰਸ਼ਨ ਰੀਤੀਕਾਲ ਦੇ ਰਾਜ-ਆਸ਼੍ਰਿਤ ਹਿੰਦੀ-ਭਾਸ਼ੀ ਉਨ੍ਹਾਂ ਕਵੀਆਂ ਵਿਚ ਹੁੰਦੇ ਹਨ, ਜੋ ਇਸ ਕਥਨ ਦਾ ਸਹਾਰਾ ਲੈ ਕੇ ਕਾਵਿ ਲਿਖਦੇ ਸਨ ਕਿ :

ਆਗੇ ਕੇ ਕਵੀ ਰੀਝਿ ਹੈਂ ਤੋ ਕਵਿਤਾਈ,
ਨ ਤੁ ਰਾਧਿਕਾ ਕਨ੍ਹਾਈ ਸੁਮਰਿਨ ਕੋ ਬਹਾਨੋ ਹੈ ।

ਇਸ ਕ੍ਰਿਸ਼ਣ-ਕਾਵਿ ਵਿਚ ਵਰਣਿਤ ਕ੍ਰਿਸ਼ਣ ਲੀਲਾਵਾਂ ਤੇ ਸੂਰ ਦਾ ਪ੍ਰਤੱਖ ਪ੍ਰਭਾਵ ਵੀ ਲੋੜੀਂਦੀ ਮਾਤਰਾ ਵਿਚ ਪਿਆ ਹੈ । ਗੁਰਮੁਖੀ ਲਿਪੀ ਵਿਚ ਉਪਲਬਧ ਕ੍ਰਿਸ਼ਣ ਤੋਂ ਅਗਲੇ ਕਾਵਿ ਤੇ ਵੀ ਸੂਰ ਦਾ ਪ੍ਰਭਾਵ ਇਕ ਹੋਰ ਰੂਪ ਤੋਂ ਦ੍ਰਿਸ਼ਟੀਗੋਚਰ ਹੁੰਦਾ ਹੈ । ਅਜਿਹੇ ਅਨੇਕ ਗ੍ਰੰਥ ਲਿਖੇ ਗਏ ਜਿਨ੍ਹਾਂ ਵਿਚ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਅਤੇ ਗੁਰੂ ਹਰਗੋਬਿੰਦ ਦੀ ਬਾਲ-ਅਵਸਥਾ ਦਾ ਚਿਤ੍ਰਣ ਕੀਤਾ ਗਿਆ ਹੈ ਅਤੇ ਇਨ੍ਹਾਂ ਕਵੀਆਂ ਨੇ ਕ੍ਰਿਸ਼ਣ ਨਾਲ ਸੰਬੰਧਿਤ ਅਨੇਕ ਲੀਲਾਵਾਂ ਦਾ ਆਰੋਪਣ ਆਪਣੇ ਕਾਵਿ-ਨਾਇਕਾਂ ਦੇ ਬਾਲ-ਜੀਵਨ ਦੇ ਚਿਤ੍ਰਣ ਉਤੇ ਕੀਤਾ ਹੈ । ਇਸ ਤਰ੍ਹਾਂ ਦੇ ਪ੍ਰਸੰਗਾਂ ਤੇ ਵੀ ਸੂਰ ਦਾ ਸਪੱਸ਼ਟ ਪ੍ਰਭਾਵ ਪਿਆ ਹੈ । 'ਮਹਿਮਾ ਪ੍ਰਕਾਸ਼' (ਸਰੂਪ ਦਾਸ ਭੱਲਾ), 'ਗੁਰੂ ਬਿਲਾਸ ਪਾਤਸ਼ਾਹੀ ੬' ਅਤੇ 'ਗੁਰੂ ਬਿਲਾਸ-ਪਾਤਸ਼ਾਹੀ ੧੦' (ਕੋਇਰ ਸਿੰਘ), 'ਗੁਰੂ ਬਿਲਾਸ ਪਾ. ੧੦' (ਸੁਖਾ ਸਿੰਘ), 'ਗੁਰੂ ਨਾਨਕ ਵਿਜੇ' (ਸੰਤ ਰੇਣ), 'ਗੁਰੂ ਨਾਨਕ ਪ੍ਰਕਾਸ਼' ਅਤੇ 'ਗੁਰਪ੍ਰਤਾਪ ਸੂਰਜ' (ਭਾਈ ਸੰਤੋਖ ਸਿੰਘ) ਆਦਿ ਗ੍ਰੰਥਾਂ ਵਿਚ ਵਰਣਿਤ ਇਹ ਪ੍ਰਭਾਵ ਵਿਸ਼ੇਸ਼ ਰੂਪ ਨਾਲ ਵਿਖਾਈ ਦਿੰਦਾ ਹੈ । ਇਨ੍ਹਾਂ ਰਚਨਾਵਾਂ ਵਿਚ ਹੱਥਾਂ ਵਿਚ ਕੰਗਣ ਪਾਏ, ਗੁੱਲੀ ਹੱਥ ਵਿਚ ਪਕੜੇ, ਲਕ ਵਿਚ ਕਿੰਕਣੀ, ਕੰਨਾਂ ਵਿਚ ਕੁੰਡਲ ਅਤੇ ਸਿਰ ਤੇ ਪਗੜੀ ਬੰਨ੍ਹੇ ਕੋਮਲ ਚਰਣਾਂ ਨਾਲ ਸੁੰਦਰ ਅੱਖਾਂ ਵਾਲੇ ਗੁਰੂ ਨਾਨਕ ਦੇਵ ਲਈ ਗਾਂ ਮੱਝ ਚਰਾਉਣ ਜਾਣਾ ।[2] ਪੁੱਤਰ ਨੂੰ ਮਿਲਣ ਲਈ ਉਤਸੁਕ ਅਤੇ ਆਤੁਰ ਮਾਤ-ਪਿਤਾ ਦੀ ਦਸ਼ਾ, ਮਾਤਾ ਦੀ ਮਮਤਾ, ਸਨੇਹ ਅਤੇ ਵਿਰਹਜਨਿਤ ਵੇਦਨਾ, ਪਿਤਾ ਦੀ ਉਤਕੰਠਾ, ਆਤੁਰਤਾ, ਵਿਆਕੁਲਤਾ, ਬਿਹਬਲਤਾ, ਉਤਸੁਕਤਾ ਆਦਿ ਦਾ ਅਤੇ ਗੁਰੂ ਹਰਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਦੇ ਜਨਮ-ਉਤਸਵ, ਸ਼ਿਸੂ ਅਤੇ ਬਾਲ-ਅਵਸਥਾ ਦੇ ਚਿਤ੍ਰਣ ਇਨ੍ਹਾਂ ਕਵੀਆਂ ਨੇ ਵਿਸਥਾਰ ਨਾਲ ਕੀਤੇ ਹਨ, ਜਿਨ੍ਹਾਂ ਤੇ ਸੂਰਦਾਸ ਦਾ ਪ੍ਰਤੱਖ ਅਤੇ ਪਰੋਖ ਰੂਪ ਵਿਚ ਪ੍ਰਭਾਵ ਪਿਆ ਹੈ । ਇਸੇ ਤਰ੍ਹਾਂ ਪ੍ਰਿਥੀਏ ਦੁਆਰਾ ਸੱਪ ਅਤੇ ਦਾਈ ਤੋਂ ਬਾਲਕ ਹਰਗੋਬਿੰਦ ਨੂੰ ਮਰਵਾਣ ਦੇ ਯਤਨਾਂ ਨਾਲ ਸੰਬੰਧਿਤ ਪ੍ਰਸੰਗਾਂ ਤੋਂ ਵੀ ਸੂਰਦਾਸ ਦੇ ਕਾਲੀ-ਦਮਨ ਅਤੇ ਪੂਤਨਾ-ਬੱਧ ਪ੍ਰਸੰਗਾਂ ਦਾ ਡੂੰਘਾ ਪ੍ਰਭਾਵ ਪਿਆ ਹੈ । ਪ੍ਰਿਥੀਏ

1. ਡਾ. ਮਨਮੋਹਨ ਸਹਿਗਲ, 'ਪੰਜਾਬ ਕਾ ਹਿੰਦੀ ਸਾਹਿਤ੍ਯ', ਪੰਨਾ 104
2. 'ਨਾਨਕ ਪ੍ਰਕਾਸ਼', ਪੰਨਾ 26:6

ਦੇ ਕਹਿਣ ਤੇ ਇਕ ਦਾਈ ਆਪਣੇ ਜ਼ਹਿਰ ਲਗੇ ਥਣ ਬਾਲਕ ਹਰਗੋਬਿੰਦ ਦੇ ਮੂੰਹ ਵਿਚ ਦੇ ਕੇ ਉਨ੍ਹਾਂ ਨੂੰ ਮਾਰਨਾ ਚਾਹੁੰਦੀ ਹੈ, ਪਰ ਹਰਗੋਬਿੰਦ ਸਾਹਿਬ ਉਸ ਦਾ ਥਣ ਮੂੰਹ ਵਿਚ ਲੈਂਦਿਆਂ ਹੀ ਉਸ ਦੇ ਪ੍ਰਾਣਾਂ ਦਾ ਅੰਤ ਕਰ ਦਿੰਦੇ ਹਨ। ਜਦੋਂ ਉਸ ਦੇ ਪ੍ਰਾਣਾਂ ਦਾ ਅੰਤ ਹੁੰਦਾ ਹੈ ਤਾਂ ਉਸ ਦੇ ਸ਼ਰੀਰ ਤੋਂ ਅਪਾਰ ਰੂਪ ਨਿਕਲਦਾ ਹੈ ਅਤੇ ਉਹ ਗੁਰੂ ਜੀ ਦੀ ਪ੍ਰਸ਼ੰਸਾ ਕਰਨ ਲਗਦੀ ਹੈ। 'ਗੁਰ ਬਿਲਾਸ' ਅਤੇ 'ਗੁਰ ਪ੍ਰਤਾਪ ਸੂਰਜ' ਵਿਚ ਇਸ ਪ੍ਰਸੰਗ ਦਾ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਨਿਸਚੇ ਹੀ ਇਹ ਪ੍ਰਸੰਗ ਸੂਰ ਦੇ ਪੂਤਨਾ-ਵੱਧ ਤੋਂ ਪ੍ਰੇਰਿਤ ਹੈ। ਗੁਰੂ ਗੋਬਿੰਦ ਸਿੰਘ ਦੁਆਰਾ ਪਟਨਾ ਵਿਚ ਕੀਤੀਆਂ ਗਈਆਂ ਅਨੇਕਾਂ ਬਾਲ-ਲੀਲਾਵਾਂ ਦੇ ਵਰਣਨ ਤੇ ਵੀ ਸੂਰਦਾਸ ਦੁਆਰਾ ਵਰਣਿਤ ਕ੍ਰਿਸ਼ਣ-ਲੀਲਾਵਾਂ ਦਾ ਪ੍ਰਤੱਖ ਆਰੋਪ ਸਪੱਸ਼ਟ ਹੁੰਦਾ ਹੈ। ਕ੍ਰਿਸ਼ਣ-ਲੀਲਾ ਨਾਲ ਸੰਬੰਧਿਤ ਹੋਰ ਅਲੱਗ ਅਲੱਗ ਪ੍ਰਸੰਗਾਂ ਦੀ ਪ੍ਰੇਰਣਾ ਲੈ ਕੇ ਇਨ੍ਹਾਂ ਕਵੀਆਂ ਨੇ ਸਥਾਨਕ ਪਰਿਵੇਸ਼ ਦੇ ਅਨੁਰੂਪ ਕੁਝ ਮੌਲਿਕ ਪ੍ਰਸੰਗਾਂ ਦੀ ਕਲਪਨਾ ਵੀ ਕੀਤੀ ਹੈ। ਇਥੇ ਇਹ ਵੀ ਉਲੇਖ-ਯੋਗ ਹੈ ਕਿ ਇਨ੍ਹਾਂ ਕਵੀਆਂ ਨੇ ਉਨ੍ਹਾਂ ਪ੍ਰਸੰਗਾਂ ਨੂੰ ਨਿਜੀ ਪਰਿਵੇਸ਼ ਅਤੇ ਆਪਣੀ ਸੰਸਕ੍ਰਿਤਿਕ-ਰਾਜਨੀਤਿਕ ਚੇਤਨਾ ਦੇ ਅਨੁਸਾਰ ਢਾਲਣ ਦੀ ਕੁਝ ਚੇਸ਼ਟਾ ਕੀਤੀ ਹੈ।

ਅਸਲ ਵਿਚ, ਵਾਤਸਲਤਾ ਨਾਲ ਸੰਬੰਧਿਤ ਅਜਿਹੇ ਅਨੇਕ ਪ੍ਰਸੰਗ ਉਪਰੋਕਤ ਰਚਨਾਵਾਂ ਵਿਚ ਮਿਲਣਗੇ, ਜਿਥੇ ਰੂਪ-ਚਿਤ੍ਰਣ, ਬਾਲ ਮਨੋਵਿਗਿਆਨ ਅਤੇ ਬਾਲ-ਲੀਲਾ ਆਦਿ ਦਾ ਉਤਨਾ ਹੀ ਹਿਰਦੇ ਨੂੰ ਪੋਹਣ ਵਾਲਾ, ਸਰਸ ਅਤੇ ਮਨੋਹਰ ਚਿਤ੍ਰਣ ਹੋਇਆ ਹੈ ਜਿਹੋ ਜਿਹਾ 'ਸੂਰਸਾਗਰ' ਵਿਚ ਕ੍ਰਿਸ਼ਣ ਦੀ ਵਾਤਸਲਤਾ ਦੇ ਸੰਬੰਧ ਵਿਚ ਹੋਇਆ ਹੈ।[1] ਇਥੇ ਇਕ ਦੋ ਉਦਾਹਰਣ ਕਾਫੀ ਹੋਣਗੇ।

ਭਾਈ ਸੰਤੋਖ ਸਿੰਘ ਕ੍ਰਿਤ 'ਗੁਰੂ ਨਾਨਕ ਪ੍ਰਕਾਸ਼' ਵਿਚ ਸ੍ਰੀ ਗੁਰੂ ਨਾਨਕ ਦੇਵ ਦੀ ਸ਼ਿਸ਼ੂ ਅਤੇ ਬਾਲ ਅਵਸਥਾ ਦੀਆਂ ਕਿਤਨੀਆਂ ਹੀ ਸੁੰਦਰ ਝਾਕੀਆਂ ਮਿਲਦੀਆਂ ਹਨ। ਸ਼ਿਸ਼ੂ ਨਾਨਕ ਦਾ ਇਕ ਸੁੰਦਰ ਚਿਤਰ ਵੇਖੋ :

ਲੋਚਨ ਅਮਲ ਕਮਲ ਦਲ ਜੈਸੇ।
ਨਾਸਾ ਤਿਲ ਪ੍ਰਸੂਨ ਨਹਿੰ ਵੈਸੇ।
ਸੁੰਦਰ ਅਲੰਕਾਰ ਧਰਵਾਇ।
ਬਿਨ ਦੂਖਨ ਪੈ ਭੂਖਣ ਪਾਏ।
ਬਨੀ ਬਾਜਨੀ ਕਿੰਕਨੀ ਚਾਰੀ।
ਕਟਿ ਮਹਿ ਪਾਈ ਛਵੀ ਧਾਰੀ।
ਕਰ ਮਹਿੰ ਕਰ ਪਦ ਨੂਪੁਰ ਸੋਹੇ।
ਜੋ ਦੇਖੋ ਤਿਸ ਕੋ ਮਨ ਮੋਹੇ।
ਦੁਇ ਦੁਇ ਰਸਨ ਅਧਰ ਦੁਤਿ ਹੋਤੀ।
ਸੰਪੁਟ ਵਿਦ੍ਰੁਮ ਜਿਉਂ ਜੁਗ ਮੋਤੀ।

---

1. ਵਿਸਥਾਰ ਲਈ ਦੇਖੋ : ਡਾ. ਜਯ ਭਗਵਾਨ ਗੋਇਲ, 'ਗੁਰਮੁਖੀ ਲਿਪੀ ਮੇਂ ਉਪਲਬਧ ਹਿੰਦੀ ਸਾਹਿਤਯ'।

ਅੰਝਨ ਮਹਿ ਰਿੰਝਣ ਅਤਿਕਾਰੀ ।
ਚਰਣੋਂ ਬ੍ਰਜ ਖੈਂਯਤ ਬਲਕਾਰੀ ।
ਹੇਰਤ ਹੰਸਤ ਹਸਾਵਤ ਓਰੀ ।
ਕਿਲਕਤ ਮੁਖ ਤੇ ਮਾਧੁਰ ਢੋਰੀ ।
ਬੋਲੈ ਬਚਨ ਤੋਤਰੇ ਮਿਠੇ ।
ਸਭਿਹ ਨਾਰਨ ਲਾਗਹਿ ਇਠੇ ।
ਹੇਰਹਿ ਮਾਤ ਤਾਤ ਅਨੁਰਾਗਹਿ ।
ਫਿਰਤਿ ਭੂਮਿਕਾ ਮ੍ਰਿਤਕਾ ਲਾਗਹਿ ।
ਲਗੀ ਧੂਰ ਤਨ ਧੂਸਰ ਹੋਇ ।
ਤਬ ਲੇਯ ਅੰਬਾ ਅੰਗ ਧੋਇ ।
ਮਲ ਕਰਿ ਮੁਖ ਮਜਨ ਕਰਵਾਇਯੋ ।
ਪੋਛ ਸਰੀਰ ਅੰਕ ਬੈਸਾਯੋ ।

ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੇਤਰਾਂ, ਨਾਸਾਂ, ਕਿੰਕਣੀ, ਝਾਂਜਰਾ, ਦੰਦਾਂ, ਅੰਜਨ, ਤੋਤਲੇ ਬੋਲਾਂ, ਧੂੜ ਲਿਬੜੇ ਸ਼ਰੀਰ ਦੀ ਸ਼ੋਭਾ ਦਾ ਸੁੰਦਰ ਚਿਤ੍ਰਣ ਕੀਤਾ ਗਿਆ ਹੈ । ਮਾਤਾ-ਪਿਤਾ ਦਾ ਉਲਸਿਤ ਹੋਣਾ ਅਤੇ ਪੁੱਤਰ ਨੂੰ ਗੋਦ ਵਿਚ ਬਿਠਾਣਾ ਆਦਿ ਅਨੁਭਾਵ ਵੀ ਪ੍ਰਗਟਾਏ ਗਏ ਹਨ ।

ਗੁਰੂ ਗੋਬਿੰਦ ਸਿੰਘ ਦੀ ਬਾਲ-ਲੀਲਾ ਦਾ ਵੀ ਕਵੀ ਨੇ ਅਤਿਅੰਤ ਸੁੰਦਰ ਵਰਣਨ ਕੀਤਾ ਹੈ । ਬਾਲਕਾਂ ਦੇ ਨਾਲ ਗੇਂਦ ਖੇਡਣ ਸਮੇਂ ਦਾ ਇਕ ਸੁਭਾਵਿਕ ਚਿਤਰ ਦ੍ਰਿਸ਼ਟੀ ਗੋਚਰ ਹੈ :

ਦਿਨ ਮਹਿਂ ਤਹਿਂ ਗਨ ਬਾਲਿਕ ਮੇਲ ।
ਬਹਿਰ ਗ੍ਰਾਮ ਢਿਗ ਖੇਲਤਿ ਖੇਲ ।
ਕਿੰਦੁਕ ਡੰਡਾ ਗਹਿ ਜੁਗ ਹਾਥ ।
ਫੇਂਕਹਿ ਦੂਰ ਮਾਰ ਕਰਿ ਹਾਥ । ੩ ।
ਬਾਲਿਕ ਧਾਇ ਗਹੇ ਤਹਿਂ ਗੇਰਹਿਂ ।
ਪੁਨ ਡੰਡਾ ਹਤਿ ਕਿੰਦੁਕ ਪ੍ਰੇਰਹਿਂ ।
ਕਬਹੁਂ ਬ੍ਰਿਛਨ ਪਰ ਚੜ੍ਹਿ ਚੜ੍ਹਿ ਕੂਦਹਿਂ ।
ਹਾਰਹਿ ਬਾਲ ਤਾਂਹਿ ਦ੍ਰਿਗ ਮੂੰਦਹਿ । ੪ ।
ਕਬਹੂ ਭਾਗ ਚਲਹਿ ਕਿਹ ਆਗੇ ।
ਅਧਿਕ ਭ੍ਰਮਾਵਹਿ ਹਾਥ ਨ ਲਾਗੇ ।
ਕਬਹੂੰ ਦੁਇ ਦਿਸਿ ਬਾਲਕਿ ਸਭਿ ਹੋਇ ।
ਖੇਲਹਿ ਪਰੇ ਬੰਧ ਕਰਿ ਦੋਇ । ੫ ।
ਜੀਤ ਹਾਰ ਕੀ ਖੇਲ ਮਚਾਵਹਿਂ ।
ਧਾਵਹਿ ਏਕ ਖੋਜ ਕੋ ਲਾਵਹਿਂ ।
ਇਕ ਐਂਚਹਿ ਇਕ ਛਟ ਕਰਿ ਜਾਵੈ ।
ਇਕ ਲਰ ਕਰਿ ਨਿਜ ਸਦਨ ਸਿਧਾਵੈ । ੬ ।

ਇਕ ਕੋ ਇਕ ਖਿਡਾਇ ਕਰ ਰੋਕਹਿੰ ।
ਇਮ ਖੇਲਤਿ ਜੇ ਲੋਕ ਬਿਲੋਕਹਿੰ ।

ਇਥੇ ਵੀ ਸੂਰ ਦੀ ਬਾਲ-ਲੀਲਾ ਦੇ ਵਰਣਨ ਦਾ ਪ੍ਰਭਾਵ ਸਪੱਸ਼ਟ ਦ੍ਰਿਸ਼ਟੀਗੋਚਰ ਹੁੰਦਾ ਹੈ । ਸੂਰ ਦੇ ਕ੍ਰਿਸ਼ਣ-ਕਾਵਿ ਦਾ ਸਭ ਤੋਂ ਜ਼ਿਆਦਾ ਪ੍ਰਤੱਖ ਅਤੇ ਸਪੱਸ਼ਟ ਪ੍ਰਭਾਵ 'ਦਸਮ ਗ੍ਰੰਥ' ਵਿਚ ਸੰਕਲਿਤ 'ਕ੍ਰਿਸ਼ਣਾਵਤਾਰ' ਉਤੇ ਵਿਖਾਈ ਦਿੰਦਾ ਹੈ ।

'ਕ੍ਰਿਸ਼ਣਾਵਤਾਰ' ੨੪੯੨ ਛੰਦਾਂ ਤੇ ਆਧਾਰਿਤ ਇਕ ਵਡੇ ਆਕਾਰ ਦਾ ਮਹਾਨ ਪ੍ਰਬੰਧ ਕਾਵਿ ਹੈ, ਜਿਸ ਵਿਚ ਕਵੀ ਨੇ ਕ੍ਰਿਸ਼ਣ ਦੇ ਚਰਿਤ੍ਰ ਦਾ ਵਿਆਪਕ ਅਤੇ ਵਿਰਾਟ ਚਿਤ੍ਰਣ ਕੀਤਾ ਹੈ । ਇਸ ਵਿਚ ਕਥਾਨਕ ਦਾ ਸੰਤੁਲਿਤ ਅਤੇ ਸੰਜਮ ਭਰੇ ਢੰਗ ਨਾਲ ਵਿਕਾਸ ਹੁੰਦਾ ਹੈ ਅਤੇ ਸਾਰੇ ਪ੍ਰਸੰਗਾਂ ਦਾ ਲੋੜੀਂਦਾ ਉਲੇਖ ਕੀਤਾ ਗਿਆ ਹੈ । ਇਸ ਵਿਚ ਜੀਵਨ ਦੀ ਵਿਵਿਧਤਾ ਅਤੇ ਸ਼ਕਤੀ ਹੈ । ਪ੍ਰਸਤੁਤ ਪ੍ਰਬੰਧ ਚਾਰ ਖੰਡਾਂ ਵਿਚ ਵੰਡਿਆ ਹੋਇਆ ਹੈ :

| | | |
|---|---|---|
| ੳ) | ਆਰੰਭ : ਬਾਲ ਲੀਲਾ | ੧- ੪੪੦= ੪੪੦ ਛੰਦ |
| ਅ) | ਰਾਸ ਮੰਡਲ | ੪੪੧- ੭੫੬= ੩੧੬ ਛੰਦ |
| ੲ) | ਗੋਪੀ ਵਿਰਹ | ੭੫੭-੧੦੨੮= ੨੭੨ ਛੰਦ |
| ਸ) | ਯੁੱਧ ਪ੍ਰਬੰਧ | ੧੦੨੯-੨੪੯੨=੧੪੬੪ ਛੰਦ |

ਪਹਿਲੇ ਖੰਡ ਵਿਚ ਕ੍ਰਿਸ਼ਣ-ਜਨਮ, ਸ਼ਿਸ਼ੂ-ਸੁੰਦਰਤਾ ਅਤੇ ਉਸ ਦੀਆਂ ਮੋਹਣ ਵਾਲੀਆਂ ਚੇਸ਼ਟਾਵਾਂ, ਹਾਵ-ਭਾਵ, ਸ਼ਿਸ਼ੂ ਕੌਤਕ, ਬਾਲ-ਲੀਲਾ ਅਤੇ ਨੰਦ-ਯਸ਼ੋਧਾ ਦੇ ਵਤਸਲ ਆਦਿ ਦੇ ਨਾਲ ਕ੍ਰਿਸ਼ਣ ਦੁਆਰਾ ਪੂਤਨਾ, ਸ਼ਕਟਾਸੁਰ, ਅਘਾਸੁਰ, ਤ੍ਰਿਣਾਵਰਤ, ਚੰਡੂਰ, ਬਕਾਸੁਰ ਆਦਿ ਦੈਤਾਂ ਦੇ ਵਧ ਦਾ ਵਰਣਨ ਕੀਤਾ ਗਿਆ ਹੈ । ਉਲੇਖਯੋਗ ਗੱਲ ਇਹ ਹੈ ਕਿ ਜਿਥੇ ਸੂਰਦਾਸ ਕੋਮਲ ਵਾਤਸਲਤਾ ਨੂੰ ਲੈ ਕੇ ਚਲੇ ਹਨ, ਉਥੇ ਗੁਰੂ ਗੋਬਿੰਦ ਸਿੰਘ ਬੀਰਰਸ ਪੂਰਣ ਦ੍ਰਿਸ਼ਾਂ ਵਿਚ ਆਪਣਾ ਮਨ ਜ਼ਿਆਦਾ ਰੁਝਾ ਸਕੇ ਹਨ । ਜਿਥੇ ਸੂਰ ਦੀ ਯਸ਼ੋਧਾ ਆਪਣੇ ਬਾਲ-ਕ੍ਰਿਸ਼ਣ ਨੂੰ 'ਹਾਊ' ਦੇ ਡਰ ਨਾਲ ਘਰ ਤੋਂ ਬਾਹਿਰ ਨਹੀਂ ਜਾਣ ਦਿੰਦੀ, ਉਥੇ ਗੁਰੂ ਜੀ ਦੀ ਯਸ਼ੋਧਾ ਆਪਣੇ ਬਾਲ ਕ੍ਰਿਸ਼ਣ ਨੂੰ ਪਾਲਣੇ ਵਿਚ ਝੂਲਾਉਂਦਿਆਂ ਹੋਇਆਂ ਵੀ ਇਹੀ ਕਾਮਨਾ ਕਰਦੀ ਹੈ ਕਿ ਉਸ ਦਾ ਇਹ ਨਿਕਾ ਜਿਹਾ ਪੁੱਤਰ ਵੱਡਾ ਹੋ ਕੇ ਵੈਰੀਆਂ ਦਾ ਨਾਸ਼ ਕਰੇ :

ਬਾਲਕ ਰੂਪ ਧਰੇ ਹਰਿ ਜੀ, ਪਲਨਾ ਪਰ ਝੂਲਤ ਹੈ ਤਬ ਕੈਸੇ ।
ਮਾਤ ਲਡਾਵਤ ਹੈ ਤਿਹ ਕੋ, ਜੋ ਝੁਲਾਵਤ ਹੈ ਕਰਿ ਮੋਹਿਤ ਕੈਸੇ ।
ਤਾ ਛਵਿ ਕੀ ਉਪਮਾ ਅਤਿ ਹੀ, ਕਵੀ ਸਿਆਮ ਕਹੇ ਤੇ ਫੁਨਿ ਐਸੇ ।
ਭੂਮ ਦੁੱਖੀ ਅਤਿ ਹੀ ਮਨ ਮੇਂ ਜਨੁ ਪਾਲਤ ਹੈ ਰਿਪੁਦੈਤਨ ਜੈਸੇ ।

'ਸੂਰ ਸਾਗਰ' ਅਤੇ 'ਕ੍ਰਿਸ਼ਣਾਵਤਾਰ' ਦੇ ਕਾਵਿ-ਨਾਇਕ ਭਾਵੇਂ ਸ੍ਰੀ ਕ੍ਰਿਸ਼ਣ ਹੀ ਹਨ, ਤਾਂ ਵੀ ਉਨ੍ਹਾਂ ਦਾ ਅਲੌਕਿਕ ਚਰਿਤ੍ਰ ਭਿੰਨ ਭਿੰਨ ਧਰਾਤਲਾਂ ਤੇ ਚਿਤਰਿਤ ਹੋਇਆ ਹੈ । ਸੂਰਦਾਸ ਦੇ ਕ੍ਰਿਸ਼ਣ ਪੂਰਣ ਪਾਰਬ੍ਰਹਮ, ਸਰਬ ਗਿਆਤਾ ਅਤੇ ਅੰਤਰਯਾਮੀ ਹਨ, ਪਰ ਗੁਰੂ ਜੀ ਦੇ ਸ੍ਰੀ ਕ੍ਰਿਸ਼ਣ ਇਹ ਸਭ ਕੁਝ ਹੁੰਦਿਆਂ ਹੋਇਆਂ ਵੀ ਪੂਰਣ ਪਾਰਬ੍ਰਹਮ ਨਹੀਂ ਹਨ । ਗੁਰੂ ਜੀ ਨੇ 'ਕਾਲ' ਜਾਂ 'ਅਕਾਲ' ਨੂੰ ਹੀ ਪੂਰਣ ਪਾਰਬ੍ਰਹਮ ਕਿਹਾ ਹੈ, ਜਿਸ ਦੀ ਆਗਿਆ ਪਾ ਕੇ ਵਿਸ਼ਣੂ ਨੇ ਕ੍ਰਿਸ਼ਣ ਦਾ ਅਵਤਾਰ ਧਾਰਣ ਕੀਤਾ ਹੈ; ਇਸ ਤਰ੍ਹਾਂ ਗੁਰੂ ਜੀ ਦੇ ਕ੍ਰਿਸ਼ਣ ਪਾਰਬ੍ਰਹਮ ਦੇ ਅਨੁਚਰ ਸਿੱਧ ਹੁੰਦੇ ਹਨ ।

ਦੂਜੇ ਖੰਡ 'ਰਾਸ ਮੰਡਲ' ਵਿਚ ਸ੍ਰੀ ਕ੍ਰਿਸ਼ਣ ਅਤੇ ਰਾਧਾ-ਗੋਪੀਆਂ ਦਾ ਸੌਂਦਰਯ-ਵਰਣਨ ਆਪਸੀ ਆਕਰਸ਼ਣ, ਪ੍ਰੇਮ, ਮਾਨ-ਮਨੁਹਾਰ, ਮਿਲਨ, ਅਭਿਸਾਰ ਆਦਿ ਦਾ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਗੋਪੀਆਂ ਆਪਣੇ ਕ੍ਰਿਸ਼ਣ ਦੇ ਬੰਸਰੀ-ਵਜਾਣ ਤੇ ਮੋਹਿਤ ਹੋ ਕੇ ਯਮੁਨਾ-ਤਟ ਤੇ ਕਿਵੇਂ ਜਾਂਦੀਆਂ ਹਨ ਅਤੇ ਕਿਸ ਤਰ੍ਹਾਂ ਕ੍ਰਿਸ਼ਣ ਦੇ ਨਾਲ ਨ੍ਰਿਤ, ਗਾਇਨ, ਜਲ-ਵਿਹਾਰ, ਅਭਿਸਾਰ ਅਤੇ ਮਾਨ ਆਦਿ ਕਰਦੀਆਂ ਹਨ, ਇਸ ਦਾ ਬਹੁਤ ਹੀ ਸਰਸ ਚਿਤਰ ਪ੍ਰਸਤੁਤ ਕੀਤਾ ਗਿਆ ਹੈ। ਸੰਯੋਗ ਸ਼ਿੰਗਾਰ ਦੇ ਅਧੀਨ ਕੁਚ-ਮਰਦਨ, ਕੇਲਿ-ਕ੍ਰੀੜਾ, ਆਲਿੰਗਨ, ਚੁੰਮਣ, ਆਦਿ ਦੇ ਉਤੇਜਕ ਦ੍ਰਿਸ਼ ਪੇਸ਼ ਕੀਤੇ ਗਏ ਹਨ। ਬੇਸ਼ਕ ਗੋਪੀਆਂ ਦੀ ਖਿਚ, ਮੋਹ-ਵਿਲਾਸ, ਉਲਾਸ, ਚਮਕ ਦਮਕ, ਗਰਵ, ਲੱਜਾ, ਈਰਖਾ, ਜੜਤਾ ਆਦਿ ਦਾ ਚਿਤ੍ਰਣ ਕਰਨ ਵਿਚ ਕਵੀ ਨੂੰ ਪੂਰਣ ਸਫਲਤਾ ਮਿਲੀ ਹੈ, ਪਰ ਕਿਧਰੇ ਕਿਧਰੇ ਅਸ਼ਲੀਲਤਾ ਦਾ ਅੰਸ਼ ਵੀ ਆ ਗਿਆ ਹੈ।

ਰਾਧਾ ਦਾ ਮਾਨ ਅਤੇ ਕ੍ਰਿਸ਼ਣ ਦਾ ਮੰਨਾਣਾ 'ਰਾਸ ਮੰਡਲ' ਦਾ ਵਿਸ਼ੇਸ਼ ਆਕਰਸ਼ਣ ਹੈ। ਰਾਧਾ ਦਾ ਮਾਨ ਉਸ ਦੇ ਭੋਲੇਪਨ ਕਾਰਣ ਜ਼ਿਆਦਾ ਦੇਰ ਤਕ ਨਹੀਂ ਟਿਕਦਾ। ਉਹ ਜਲਦੀ ਹੀ ਮੰਨ ਜਾਂਦੀ ਹੈ। ਕ੍ਰਿਸ਼ਣ ਦੀ ਨਿਕਟਤਾ ਹੀ ਉਸ ਦੇ ਮਾਨ-ਨਿਵਾਰਣ ਦਾ ਆਧਾਰ ਹੈ। ਰੋਮਾਂਚਿਤ ਹੋਈ ਉਹ ਕਠੋਰ ਬਣੀ ਹੋਈ ਵੀ ਢਲ ਜਾਂਦੀ ਹੈ ਅਤੇ ਕ੍ਰਿਸ਼ਣ ਦੇ ਗਲੇ ਲਗ ਕੇ ਉਹ ਸਾਰਾ ਮਾਨ ਭੁਲਾ ਦਿੰਦੀ ਹੈ :

ਦੋਊ ਜਊ ਹਸਿ ਬਾਤਨ ਸੰਗ ਢਰੇ ਤੁ ਹੁਲਾਸ ਬਿਲਾਸ ਬਡ਼ੇ ਸਗਰੇ।
ਹਸਿ ਕੰਠ ਲਗਾਇ ਗਈ ਲਲਨਾ ਗਹਿ ਗਾੜੇ ਅਨੰਗ ਤੇ ਅੰਕ ਭਰੇ।
ਤਰਕੀ ਹੈ ਤਨੀ, ਦਰਕੀ ਅੰਗਿਆ ਗਰ ਮਾਲ ਤੇ ਟੂਟ ਕੇ ਲਾਲ ਪਰੇ।
ਪ੍ਰਿਯ ਕੇ ਮਿਲਾਇ ਤ੍ਰਿਯ ਕੇ ਹਿਯੇ ਅੰਗਰਾ ਬਿਰਹਾਗਿਨ ਕੇ ਨਿਕਰੇ।

ਗੋਪੀ-ਵਿਰਹ ਖੰਡ ਵਿਚ ਕ੍ਰਿਸ਼ਣ ਦੇ ਮਥੁਰਾ ਜਾਣ ਦੇ ਸਮੇਂ ਅਤੇ ਪਿਛੋਂ ਗੋਪੀਆਂ ਦੀ ਜੋ ਕਰੁਣ-ਦਸ਼ਾ ਹੋਈ, ਉਸ ਦਾ ਚਿਤ੍ਰਣ ਕੀਤਾ ਗਿਆ ਹੈ ਅਤੇ ਗੋਪੀਆਂ ਦੀ ਬਿਹਬਲਤਾ, ਵਿਆਕੁਲਤਾ, ਆਤੁਰਤਾ, ਵੇਦਨਾ ਅਤੇ ਉਨਮਾਦ ਆਦਿ ਦੀ ਵਿਅੰਜਨਾ ਕੀਤੀ ਗਈ। ਊਧੋ-ਗੋਪੀ-ਸੰਵਾਦ ਵੀ ਇਸ ਦ੍ਰਿਸ਼ਟੀ ਤੋਂ ਮਹੱਤਵ-ਪੂਰਣ ਹੈ; ਪਰੰਤੂ ਭਗਤੀ ਭਾਵ ਯੋਗ ਅਤੇ ਨਿਰਗੁਣ-ਸਗੁਣ ਦੇ ਵਿਵਾਦ ਨਾਲ ਉਨ੍ਹਾਂ ਦੀ ਕਰੁਣ-ਅਭਿਵਿਅਕਤੀ ਨੂੰ ਭਾਰੂ ਨਹੀਂ ਬਣਾਇਆ ਗਿਆ। ਉਨ੍ਹਾਂ ਵਿਚ ਨੰਦ ਦਾਸ ਦੀਆਂ ਗੋਪੀਆਂ ਵਰਗੀ ਵਾਕ ਚਤੁਰਾਈ, ਤਰਕ ਨਿਪੁੰਣਤਾ ਬੋਲਾਂ ਦੀ ਬੁੱਧੀਮਾਨਤਾ ਵੀ ਨਹੀਂ ਹੈ। ਉਹ ਊਧੋ ਦੇ ਸਾਹਮਣੇ ਆਪਣੀ ਹਿਰਦੇਗਤ ਕਰੁਣ-ਮਨੋਦਸ਼ਾ ਨੂੰ ਸਹਿਜ ਅਤੇ ਸੰਵੇਦਨਸ਼ੀਲ ਰੂਪ ਵਿਚ ਪ੍ਰਗਟ ਕਰਦੀਆਂ ਵਿਖਾਈਆਂ ਗਈਆਂ ਹਨ। ਉਨ੍ਹਾਂ ਦੇ ਵਿਰਹ-ਵਰਣਨ ਵਿਚ ਰੂੜ੍ਹੀਬੱਧਤਾ, ਬਨਾਵਟ ਅਤੇ ਚਮਤਕਾਰ-ਪ੍ਰਦਰਸ਼ਨ ਵੀ ਨਹੀਂ ਹੈ। ਬਾਰਹਮਾਸੇ ਦੇ ਮਾਧਿਅਮ ਰਾਹੀਂ ਵੀ ਕਵੀ ਉਨ੍ਹਾਂ ਦੀ ਵਿਰਹ-ਵੇਦਨਾ ਦੀ ਸੰਜਮ ਭਰੀ ਅਤੇ ਹਿਰਦੇ ਨੂੰ ਹਲੂਣਨ ਵਾਲੀ ਅਭਿਵਿਅਕਤੀ ਕਰਦਾ ਹੈ।

ਪ੍ਰਸਤੁਤ ਖੰਡ ਵਿਚ ਗੁਰੂ ਗੋਬਿੰਦ ਸਿੰਘ ਨੇ ਅਨੇਕ ਨਵੀਨ ਕਲਪਨਾਵਾਂ ਨੂੰ ਸ਼ਾਮਿਲ ਕੀਤਾ ਹੈ :

ਜਿਵੇਂ :

੧) ਭਾਵੇਂ ਪ੍ਰਸਤੁਤ ਖੰਡ ਦਾ ਸਿਰਲੇਖ ਗੋਪੀ-ਵਿਰਹ ਹੈ, ਤਾਂ ਵੀ ਇਸ ਵਿਚ ਸ੍ਰੀ ਕ੍ਰਿਸ਼ਣ ਦੁਆਰਾ ਸਰਪ ਜੂਨ ਤੋਂ ਸੁਦਰਸ਼ਨ ਬ੍ਰਾਹਮਣ ਦੀ ਮੁਕਤੀ, ਵਿਸ਼ਭਾਸੁਰ, ਕੇਸ਼ੀ ਦੈਂਤ, ਕੰਸ, ਚੰਡੂਰ, ਮੁਸ਼ਟਕ, ਆਦਿ ਦਾ ਵਧ, ਕੁਬਜਾ ਉਧਾਰ, ਮਾਤਾ-ਪਿਤਾ ਦੀ ਮੁਕਤੀ, ਉਗ੍ਰਸੇਨ ਨੂੰ ਰਾਜ ਦੇਣਾ, ਧਨੁਸ਼ ਵਿਦਿਆ ਸਿਖਣਾ ਆਦਿ ਦਾ ਰੁਚੀ-ਪੂਰਵਕ ਚਿਤ੍ਰਣ ਕਰ ਕੇ ਇਹ ਦਰਸਾਇਆ ਗਿਆ ਹੈ ਕਿ ਕਵੀ ਨੂੰ ਕ੍ਰਿਸ਼ਣ ਦੇ ਵੀਰ-ਭਾਵ ਨਾਲ ਹੀ ਜ਼ਿਆਦਾ ਲਗਾਵ ਹੈ।

੨) ਗੁਰੂ ਜੀ ਦੇ ਊਧੋ ਅਤੇ ਅਕ੍ਰੂਰ, ਸੂਰਦਾਸ ਦੇ ਊਧੋ ਅਤੇ ਅਕ੍ਰੂਰ ਵਾਂਗ ਮਾਤਰ ਸੰਦੇਸ਼ ਵਾਹਕ ਨਹੀਂ, ਸਗੋਂ ਵੀਰ-ਯੋਧਾ ਵੀ ਹਨ।

੩) ਗੁਰੂ ਜੀ ਨੇ ਬਾਬਾ ਨੰਦ ਦੀ ਵਿਰਹ-ਵਾਤਸਲਤਾ ਦਾ ਵੀ ਦਿਲ ਹਿਲੂਣਨ ਵਾਲਾ ਚਿਤ੍ਰਣ ਕੀਤਾ ਹੈ, ਜਦੋਂ ਕਿ ਹਿੰਦੀ-ਕ੍ਰਿਸ਼ਣ-ਕਾਵਿ ਵਿਚ ਬਾਬਾ ਨੰਦ ਦਾ ਇਹ ਰੂਪ ਅਕਸਰ ਅਖੋਂ ਪਰੋਖੇ ਹੀ ਰਿਹਾ ਹੈ। ਊਧੋ ਦੇ ਆਉਣ ਤੇ ਨੰਦ ਬਾਬਾ ਵੀ ਗੋਪੀਆਂ ਵਾਂਗ ਹੀ ਪੰਘਰ ਜਾਂਦੇ ਹਨ :

ਨੰਦ ਕਹ੍ਯੋ ਸੰਗਿ ਊਧਵ ਕੇ ਕਬਹੂੰ ਹਰਿ ਜੀ ਮੁਹਿ ਚਿਤ ਕਿਓ ਹੈ।
ਯੋ ਕਹਿ ਕੇ ਸੁਧ ਸਿਆਮਹਿ ਕੇ ਧਰਨੀ ਪਰ ਸੋ ਮੁਰਝਾਇ ਪਯੋ ਹੈ।

ਜਾਂ

ਦੇ ਵਿਧਿ ਨੇ ਹਮਰੇ ਗ੍ਰਿਹ ਬਾਲਕ ਪਾਪ ਬਿਨਾ ਹਮਤੇ ਫਿਰ ਛੀਨੋ।
ਯੋਂ ਕਹਿ ਸੀਸ ਝੁਕਾਇ ਰਹਿਯੋ ਬਹੁ ਸੋਕ ਬਢ੍ਯੋ ਅਤਿ ਰੋਦਨ ਕੀਨੋ।

੪) ਸੂਰਦਾਸ ਨੇ 'ਭ੍ਰਮਰ ਗੀਤ' ਵਿਚ ਭੰਵਰੇ ਨੂੰ ਮਾਧਿਅਮ ਬਣਾ ਕੇ ਪ੍ਰੇਮਾ-ਭਗਤੀ ਦੀ ਮਹੱਤਾ ਪ੍ਰਤਿਪਾਦਿਤ ਕੀਤੀ ਹੈ, ਜਦੋਂ ਕਿ ਗੁਰੂ ਜੀ ਨੇ ਭੰਵਰੇ ਦਾ ਸਹਾਰਾ ਲਏ ਬਿਨਾ 'ਗੋਪੀ-ਊਧੋ ਸੰਵਾਦ' ਦੇ ਮਾਧਿਅਮ ਨਾਲ ਉਸੇ ਉਦੇਸ਼ ਦੀ ਪੂਰਤੀ ਕੀਤੀ ਹੈ।

੫) ਗੁਰੂ ਜੀ ਨੇ ਵਿਪ੍ਰਲੰਭ ਸ਼ਿੰਗਾਰ ਅਧੀਨ 'ਬਾਰਹਮਾਸਾ' ਦਾ ਸੁੰਦਰ ਪ੍ਰਯੋਗ ਕੀਤਾ ਹੈ, ਜੋ ਸੂਰ-ਕਾਵਿ ਵਿਚ ਉਪਲਬਧ ਨਹੀਂ ਹੈ।

ਜਿਥੋਂ ਤਕ ਯਸ਼ੋਧਾ ਦੀ ਵਿਰਹ-ਭਰਪੂਰ ਵਾਤਸਲਤਾ ਦਾ ਸੰਬੰਧ ਹੈ, ਜੇ ਇਹ ਕਿਹਾ ਜਾਵੇ ਕਿ ਗੁਰੂ ਜੀ ਨੇ ਸੂਰਦਾਸ ਦਾ ਅਨੁਕਰਣ ਕੀਤਾ ਹੈ ਤਾਂ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਹੇਠਾਂ ਲਿਖੀਆਂ ਟੂਕਾਂ ਇਸ ਕਥਨ ਦੀ ਗਵਾਹੀ ਦਿੰਦੀਆਂ ਹਨ :

ਜਸੁਧਾ ਬਾਰ-ਬਾਰ ਯੋਂ ਭਾਖੇ।
ਹੈ ਕਹੂ ਹਿਤੂ ਹਮਾਰੋ ਬ੍ਰਜ ਮੇਂ, ਜੋ ਚਲਤ ਗੋਪਾਲਹੁ ਰਾਖੇ।

(ਸੂਰਦਾਸ)

... ... ...

ਰੋਵਨ ਲਾਗ ਜਬੇ ਜਸੁਧਾ ਅਪੁਨੇ ਮੁਖਿ ਤੇ ਇਹ ਭਾਂਤ ਸੋ ਭਾਖੇ।
ਕੋ ਹੈ ਹਿਤੂ ਹਮਰੋ ਬ੍ਰਿਜ ਮੇਂ ਚਲਤੇ ਹਰਿ ਕੋ ਬ੍ਰਿਜ ਮੇ ਫਿਰਿ ਰਾਖੇ।

(ਦਸਮ ਗ੍ਰੰਥ)

'ਕ੍ਰਿਸ਼ਨਾਵਤਾਰ' ਦਾ ਅੰਤਿਮ ਅਤੇ ਮੁੱਖ ਖੰਡ 'ਯੁੱਧ ਪ੍ਰਬੰਧ' ਹੈ, ਜਿਸ ਵਿਚ ਕਵੀ ਨੇ ਕ੍ਰਿਸ਼ਣ ਦੇ ਜਰਾਸੰਧ, ਸ਼ਿਸ਼ੁਪਾਲ ਆਦਿ ਦੇ ਨਾਲ ਅਨੇਕ ਯੁੱਧਾਂ ਦਾ ਵਿਸਤ੍ਰਿਤ ਵਰਣਨ ਕੀਤਾ ਹੈ। ਇਸ ਪ੍ਰਬੰਧ ਵਿਚ ਕ੍ਰਿਸ਼ਣ ਦੇ ਪਰਿਵਾਰਿਕ ਜੀਵਨ ਦੀਆਂ ਹੋਰ ਘਟਨਾਵਾਂ ਦਾ ਵੀ ਵਰਣਨ ਹੋਇਆ ਹੈ। ਉਨ੍ਹਾਂ ਦੇ ਪੁਤਰ-ਪੋਤਿਆਂ ਦੇ ਵਿਆਹ, ਕੁਰੁਖੇਤਰ ਦੇ ਸੂਰਜ ਗ੍ਰਹਿਣ ਦੇ ਸਮੇਂ ਤੇ ਸਾਰੇ ਬ੍ਰਜਵਾਸੀਆਂ ਦੇ ਨਾਲ ਇਕਠੇ ਹੋਣਾ, ਬ੍ਰਾਹਮਣ ਦੇ ਮੋਏ ਪੁੱਤਰ ਨੂੰ ਯਮਲੋਕ ਤੋਂ ਵਾਪਿਸ ਲਿਆਉਣਾ ਅਤੇ ਯੁਧਿਸ਼ਠਰ ਦੇ ਯੱਗਾਂ ਆਦਿ ਦਾ ਵੀ ਵਰਣਨ ਕੀਤਾ ਹੈ, ਪਰ ਅਧਿਕ ਜ਼ੋਰ ਅਤੇ ਵਿਸਥਾਰ ਯੁੱਧ-ਕਥਾਵਾਂ ਨੂੰ ਹੀ ਦਿੱਤਾ ਗਿਆ ਹੈ। ਇਹੀ ਇਸ ਰਚਨਾ ਦੀ ਇਕ ਪ੍ਰਮੁਖ ਵਿਸ਼ੇਸ਼ਤਾ ਹੈ।

ਪੁਰਾਣਾਂ ਵਿਚ ਅਵਤਾਰਾਂ ਦੇ ਆਗਮਨ ਦੇ ਦੋ ਮੁੱਖ ਕਾਰਣ ਦਸੇ ਗਏ ਹਨ—ਇਕ ਦੁਸ਼ਟ-ਦਮਨ ਹੇਤੂ ਅਤੇ ਦੂਜਾ ਭਗਤਾਂ ਲਈ ਲੀਲਾ ਹੇਤੂ। ਰਾਮ, ਨਰ ਸਿੰਘ ਆਦਿ ਅਵਤਾਰ ਦੁਸ਼ਟ-ਦਮਨ ਲਈ ਆਏ, ਜਦੋਂ ਕਿ ਕ੍ਰਿਸ਼ਣ ਦਾ ਲੀਲਾ-ਮਈ ਰੂਪ ਹੀ ਜ਼ਿਆਦਾ ਸਵੀਕਾਰ ਕੀਤਾ ਗਿਆ ਹੈ। ਕ੍ਰਿਸ਼ਣ ਭਗਤ ਕਵੀਆਂ ਨੇ ਉਨ੍ਹਾਂ ਦੀਆਂ ਅਨੇਕ ਮਨਮੋਹਕ ਰਾਸ-ਰਸ ਪੂਰਣ ਲੀਲਾਵਾਂ ਦਾ ਵਰਣਨ ਕੀਤਾ ਹੈ। ਜੇ ਉਹ ਕਿਸੇ ਦੈਂਤ ਦਾ ਸੰਘਾਰ ਵੀ ਕਰਦੇ ਹਨ ਤਾਂ ਉਹ ਵੀ ਲੀਲਾ ਦੇ ਅਧੀਨ ਹੀ ਆਉਂਦਾ ਹੈ। ਉਨ੍ਹਾਂ ਦਾ ਇਹ ਲੋਕ ਰੰਜਨ-ਕਾਰੀ ਰੂਪ ਹੀ ਹਿੰਦੀ ਵਿਚ ਪ੍ਰਚਲਿਤ ਰਿਹਾ ਹੈ। ਦੂਜੇ ਪਾਸੇ 'ਦਸਮ ਗ੍ਰੰਥ' ਦਾ ਕ੍ਰਿਸ਼ਣ ਕੇਵਲ ਲੀਲਾ-ਹੇਤੂ ਨਹੀਂ ਆਇਆ ਸਗੋਂ ਉਹ ਇਕ ਦੁਸ਼ਟ ਦਮਨਕਾਰੀ, ਅਸੁਰ ਸੰਘਾਰਕ, ਸੰਤ ਰਖਿਅਕ, ਲੋਕ ਨਾਇਕ ਦੇ ਰੂਪ ਵਿਚ ਸਾਹਮਣੇ ਆਇਆ ਹੈ।

ਅਸਲ ਵਿਚ 'ਕ੍ਰਿਸ਼ਨਾਵਤਾਰ' ਹਿੰਦੀ ਦੀ ਕ੍ਰਿਸ਼ਣ-ਕਾਵਿ-ਪਰੰਪਰਾ ਵਿਚ ਸ਼ਾਇਦ ਪਹਿਲਾਂ ਗ੍ਰੰਥ ਹੈ, ਜਿਸ ਵਿਚ ਕ੍ਰਿਸ਼ਣ ਦੇ ਯੁੱਧਾਂ ਦਾ ਇਤਨੇ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ। ਸੰਭਵ ਹੈ ਕਿ ਪਹਿਲੀ ਵਾਰ ਇਸੇ ਰਚਨਾ ਵਿਚ ਕ੍ਰਿਸ਼ਣ ਇਕ ਅਸੁਰ ਸੰਘਾਰਕ, ਧਰਮ ਸੰਸਥਾਪਕ, ਧਰਮਵੀਰ, ਯੁੱਧ-ਵੀਰ ਅਤੇ ਲੋਕ-ਰਖਿਅਕ ਦੇ ਰੂਪ ਵਿਚ ਚਿਤਰਿਤ ਹੋਏ ਹਨ। ਕ੍ਰਿਸ਼ਣ ਦੇ ਇਤਨੇ ਵਿਸ਼ਦ-ਵਿਆਪਕ ਚਿਤਰ ਨੂੰ ਲੈ ਕੇ ਲਿਖਿਆ ਜਾਣ ਵਾਲਾ ਵੀ ਇਹ ਪਹਿਲਾ ਅਤੇ ਇਕਲਾ ਪ੍ਰਬੰਧ ਹੈ। ਨਿਸਚੇ ਹੀ 'ਕ੍ਰਿਸ਼ਨਾਵਤਾਰ' ਵਿਚ ਕਵੀ ਨੇ ਕ੍ਰਿਸ਼ਣ ਦੇ ਇਸ ਰੂਪ ਨੂੰ ਗ੍ਰਹਿਣ ਕਰਕੇ ਯੁਗ ਚੇਤਨਾ ਪ੍ਰਤਿ ਆਪਣੀ ਜਾਗਰੁਕਤਾ ਦਾ ਪਰਿਚਯ ਦਿੱਤਾ ਹੈ। ਉਨ੍ਹਾਂ ਨੇ ਯੁਗੀਨ ਪਰਿਸਥਿਤੀਆਂ ਦੀ ਲੋੜ ਨੂੰ ਪੂਰਾ ਕਰਦੇ ਹੋਇਆਂ ਕ੍ਰਿਸ਼ਣ ਦੇ ਯੁੱਧ ਵੀਰ, ਦੇਸ਼ ਅਤੇ ਧਰਮ ਦੇ ਰਖਿਅਕ ਰੂਪ ਨੂੰ ਵੀ ਮਹੱਤਵ ਦਿੱਤਾ ਹੈ। ਕਵੀ ਨੇ ਆਪਣੇ ਉਦੇਸ਼ ਨੂੰ ਸਪੱਸ਼ਟ ਕਰਦੇ ਹੋਇਆਂ ਲਿਖਿਆ ਵੀ ਹੈ :

ਅਵਰ ਬਾਸਨਾ ਨਾਹਿੰ ਪ੍ਰਭੁ, ਧਰਮ ਜੁੱਧ ਕੀ ਚਾਇ।

# ਸੂਰ ਸਾਹਿੱਤ ਵਿਚ ਪ੍ਰੇਮ ਦੀ ਕਲਪਨਾ

ਡਾ. ਵਿਜਯ ਪਾਲ ਸਿੰਘ

ਅਜ ਮੈਂ ਆਪ ਦੇ ਸਾਹਮਣੇ ਸੂਰ-ਸਾਹਿੱਤ ਵਿਚ ਪ੍ਰੇਮ ਦੀ ਕਲਪਨਾ ਨਾਮੀ ਵਿਸ਼ੇ ਤੇ ਆਪਣੇ ਕੁਝ ਵਿਚਾਰ ਰਖਣਾ ਚਾਹੁੰਦਾ ਹਾਂ। ਪ੍ਰੇਮ ਤੇ ਸੌਂਦਰਯ ਕਵਿਤਾ ਦੇ ਪ੍ਰਾਣ ਹਨ। ਇਥੇ ਅਸੀਂ ਪ੍ਰੇਮ ਦੇ ਸੰਦਰਭ ਵਿਚ ਹੀ ਇਸ ਸਮੇਂ ਵਿਚਾਰ ਕਰਾਂਗੇ। ਸ੍ਰੀਮਦ ਭਾਗਵਤ ਵਿਚ ਪ੍ਰੇਮ ਦੇ ਸੰਬੰਧ ਵਿਚ ਕਿਹਾ ਗਿਆ ਹੈ :

ਪ੍ਰਾਦੁਰ੍ਭਾਵ ਦਿਨੇ ਨ ਯੇਨ ਗਣਿਤੋ ਹੇਤੁਸ੍ਤਨੀਯਾਨਧਿ,<br>
ਕ੍ਸ਼ੀਏ ਤਾਦਿਨ ਚਾਪਰਾਧ ਵਿਧਿਨਾ ਨਤ੍ਯਾ ਨਯੋ ਵਰ੍ਦ੍ਧਤੇ।<br>
ਪੀਯੂਸ਼ ਪ੍ਰਤਿਵਾਦਿਨਸਤ੍ਰਿ ਜਗਤੀ ਦੁ:ਖ ਦ੍ਰੁਹ: ਸੰਪ੍ਰਤੰ<br>
ਪ੍ਰੇਰਣਾਸ੍ਤਸ੍ਯ ਗੋਰੋਕਿਮਪਕਸ੍ਵੈ ਵਾਙ੍ਨਿਸ਼੍ਠਤਾਲਾਘਵਮ੍।

ਮਧੁਰ ਰਸਾਤਮਕ ਪ੍ਰੇਮ ਰਸ ਰੂਪ ਹੈ। ਉਹ ਆਪਣੇ ਉਤਪੱਤੀ-ਕਾਲ ਵਿਚ ਹੇਤੂ (ਕਾਰਣ) ਦੀ ਲੋੜ ਨਹੀਂ ਸਮਝਦਾ। ਇਸ ਦੇ ਸਰੂਪ ਵਿਚ ਅਪਰਾਧ ਤੋਂ ਹਾਨੀ ਅਤੇ ਬੇਨਤੀ ਤੋਂ ਲਾਭ ਨਹੀਂ ਹੁੰਦਾ। ਉਹ ਆਪਣੇ ਰਸਾਸੁਆਦ ਦੇ ਸਾਮ੍ਹਣੇ ਅਮ੍ਰਿਤ ਦੇ ਰਸਾਸੁਆਦ ਨੂੰ ਵੀ ਨਕਾਰਨ ਵਾਲਾ ਅਤੇ ਤ੍ਰੈਲੋਕ ਦੇ ਤਾਪਾਂ ਦਾ ਸਮੂਲ ਵਿਨਾਸ਼ ਕਰਨ ਵਾਲਾ ਹੈ। ਅਜਿਹੇ ਜ਼ਰੂਰੀ ਮਧੁਰ ਰਸਾਤਮਕ ਪ੍ਰੇਮ ਨੂੰ ਬਾਣੀ ਦਾ ਵਿਸ਼ਾ ਬਣਾ ਕੇ ਵਰਣਿਤ ਨਹੀਂ ਕੀਤਾ ਜਾ ਸਕਦਾ।

ਸ੍ਰਿਸ਼ਟੀ ਆਨੰਦ-ਰੂਪਾ ਹੈ। ਆਨੰਦ ਸ੍ਰਿਸ਼ਟੀ ਦੇ ਆਦਿ ਵਿਚ ਵੀ ਹੈ ਅਤੇ ਅੰਤ ਵਿਚ ਵੀ। ਰਸੋ ਵੈਸ: ਮਧੁ ਵੈਸ: ਆਦਿ ਉਪਨਿਸ਼ਦ ਵਾਕਾਂ ਰਾਹੀਂ ਉਸ ਪਰਮ ਪੁਰਸ਼ ਨੂੰ ਪਰਮਾਨੰਦ ਸਰੂਪ ਕਿਹਾ ਗਿਆ ਹੈ। ਇਹੀ ਕਾਰਣ ਹੈ ਕਿ ਲੌਕਿਕ ਆਨੰਦਾਂ ਵਿਚ ਵੀ ਰਸ ਸਰੂਪ ਭਗਵਾਨ ਦੀ ਹੀ ਅੰਸ਼ਿਕ ਅਭਿਵਿਅਕਤੀ ਹੁੰਦੀ ਹੈ। ਰਸ ਸਦੀਵੀ ਹੈ। ਨਿੱਤ ਹੈ। ਪਵਿੱਤਰ ਹੈ। ਵਿਸ਼ੇ ਅਤੇ ਆਸ਼੍ਰਯ ਦੀ ਮਲੀਨਤਾ ਨਾਲ ਸ਼ੁੱਧ ਰਸ ਵਿਚ ਮਲੀਨਤਾ ਦਾ ਆ ਜਾਣਾ ਸੁਭਾਵਿਕ ਹੈ ਅਤੇ ਇਸ ਦੇ ਉਲਟ ਵਿਸ਼ੇ ਅਤੇ ਆਸ਼੍ਰਯ ਦੀ ਨਿਰਮਲਤਾ ਲੌਕਿਕ ਰਸ ਵਿਚ ਅਲੌਕਿਕਤਾ ਦੀ ਅਨੁਭੂਤੀ ਕਰਾਉਂਦੀ ਹੈ। ਲੌਕਿਕ ਰਸ ਪਰਮਾਨੰਦ ਸਰੂਪ ਨਹੀਂ ਹੋ ਸਕਦਾ, ਪਰ ਭਗਤੀ ਰਸ ਵਿਚ ਅਖੰਡ ਚਿਦਾਨੰਦ ਘਨ ਭਗਵਾਨ ਦੀ ਸਫੂਰਤੀ ਹੁੰਦੀ ਹੈ। ਇਸ ਤਰ੍ਹਾਂ ਉਹ ਪਰਮਾਨੰਦ ਸਰੂਪ ਹੈ। ਇਸੇ ਲਈ ਸ੍ਰੀ ਕ੍ਰਿਸ਼ਣ ਸੰਬੰਧੀ ਰਤੀ ਨੂੰ ਰਸ ਰੂਪ ਹੀ ਮੰਨਣਾ ਹੋਵੇਗਾ। ਪਰਿਪੂਰਣ ਭਗਤੀ ਰਸ ਦੇ

ਸਾਹਮਣੇ ਹੋਰ ਰਸ ਉਂਜ ਵੀ ਤੁੱਛ ਹਨ ਜਿਵੇਂ ਸੂਰਜ ਦੇ ਤੇਜ਼ ਪ੍ਰਕਾਸ਼ ਅਗੇ ਜੁਗਨੂੰਆਂ ਦਾ ਸਮੂਹ। 'ਭਗਤੀ ਰਸਾਇਣ' ਵਿਚ ਕਿਹਾ ਗਿਆ ਹੈ :

ਪਰਿਪੂਰਣ ਰਸਾ ਕ੍ਸ਼ੁਦ੍ਰ ਰਸੇਭ੍ਯੋ ਮਗਵਦ੍ਰਤਿ: ।
ਖਦ੍ਯੋਤੇਭ੍ਯ ਇਵਾਦਿਤ੍ਯ ਪ੍ਰਭੇਵ ਬਲਵੱਤਰਾ: ।

(ਮਧੁਸੂਦਨ ਸਰਸਵਤੀ)

ਰਤੀ ਵਿਸ਼ੁੱਧ ਰਸ ਸਰੂਪ ਹੋਵੇ, ਇਸ ਲਈ ਵਿਸ਼ੇ ਅਤੇ ਆਸ਼੍ਯ ਦੋਹਾਂ ਵਿਚੋਂ ਕਿਸੇ ਇਕ ਦਾ ਰਸਾਤਮਕ ਹੋਣਾ ਜ਼ਰੂਰੀ ਕਿਹਾ ਗਿਆ ਹੈ। ਵਿਸ਼ੇ ਅਤੇ ਆਸ਼੍ਯ ਜੇ ਭਿੰਨ ਜਾਤੀ ਵਾਲੇ ਹੋਣ, ਤਾਂ ਰਸ ਰੂਪ ਨਹੀਂ ਹੁੰਦੇ, ਸ਼ਿੰਗਾਰ ਰਸ ਸਾਰ ਸਰਵੱਸ ਭਗਵਾਨ ਸ੍ਰੀ ਕ੍ਰਿਸ਼ਣ ਵਿਚ ਕਿਸੇ ਵੀ ਭਾਵ ਨਾਲ ਹੋਈ ਪ੍ਰਵਿੱਤੀ ਭਗਵਦ ਪ੍ਰਾਪਤੀ ਦਾ ਸਾਧਨ ਬਣ ਜਾਂਦੀ ਹੈ। ਕ੍ਰਿਸ਼ਣ ਸੰਬੰਧੀ ਕਾਮ, ਕ੍ਰੋਧ ਆਦਿ ਦੀ ਸਮਾਪਤੀ ਕ੍ਰਿਸ਼ਣ ਪ੍ਰਾਪਤੀ ਵਿਚ ਹੀ ਹੁੰਦੀ ਹੈ। ਲੌਕਿਕ ਇਸ਼ਕ ਪਰਲੋਕਾਦਿ ਨੂੰ ਵੀ ਤਬਾਹ ਕਰਦਾ ਹੈ ਪਰ ਸੰਪੂਰਣ ਰਸਾਮ੍ਰਿਤ ਮੂਰਤੀ ਭਗਵਾਨ ਅਵਿਦਿਆ ਅਤੇ ਕਾਮ, ਕ੍ਰੋਧ ਆਦਿ ਨੂੰ ਨਸ਼ਟ ਕਰ ਕੇ ਰਸ ਰੂਪ ਵਿਚ ਆਪਣੇ ਨਿਜ ਰੂਪ ਨੂੰ ਢਾਲ ਲੈਂਦੇ ਹਨ। ਸ੍ਰੀਮਦ ਭਾਗਵਤ ਵਿਚ ਵੀ ਇਹੀ ਗੱਲ ਕਹੀ ਗਈ ਹੈ :

ਤਮੇਕ ਪਰਮਾਤ੍ਮਾਨੰ ਜਾਰ ਬੁੱਧਾਵਿ ਸੰਗਤਾ :
ਜਹੁ ਗੁਣਮਯੰ ਦੇਹੰ ਸਦ੍ਯ: ਪ੍ਰਕ੍ਸ਼ੀਨ ਬੰਧਨਾ: ।
ਕਾਮ ਕ੍ਰੋਧ ਭਯ ਸ੍ਨੇਹ ਮੈਕ੍ਯੰ ਸੌਹ੍ਰਿਦਸੇਵ ਵਾ।
ਨਿਤ੍ਯੰ ਹਰੌ ਵਿਦ੍ਧਤਾਂ ਯਾਂਤਿ ਤਨ੍ਮਯਤਾਂ ਹਿਤੇ।

ਇਕ ਵਾਰ ਭਗਵਦ ਭਾਵਨਾ ਨਾਲ ਭਰਪੂਰ ਦ੍ਰਵਿਤ ਅੰਤਹਕਰਣ ਵਿਚ ਭਗਵਾਨ ਦੇ ਦਾਖਲ ਹੋਣ ਤੇ ਹੋਰ ਵਸਤੂਆਂ ਦੇ ਗ੍ਰਹਿਣ ਕਾਲ ਵਿਚ ਵੀ ਭਗਵਾਨ ਦਾ ਹੀ ਅਹਿਸਾਸ ਹੁੰਦਾ ਹੈ। ਲੋੜ ਹੈ ਪਰਮ ਤਲੀਨਤਾ ਦੀ, ਪ੍ਰੇਮ ਵਿਚ ਮਗਨ ਹੋਣ ਦੀ, ਸ਼ਿਆਮ ਰੰਗ ਵਿਚ ਆਪਾ ਰੰਗ ਦੇਣ ਦੀ। ਲਾਖ ਕਠੋਰ ਵਸਤੂ ਹੈ, ਪਰ ਅੱਗ ਦੀ ਨੇੜਤਾ ਪ੍ਰਾਪਤ ਕਰ ਕੇ ਢਲਕ ਜਾਂਦੀ ਹੈ। ਕੋਮਲ ਹੋ ਕੇ ਪੰਘਰ ਜਾਂਦੀ ਹੈ। ਉਸ ਵਿਚ ਕੋਈ ਵੀ ਰੰਗ ਮਿਲਾ ਦਿੱਤਾ ਜਾਵੇ, ਉਹ ਰੰਗ ਉਸ ਲਾਖ ਤੋਂ ਅਲਗ ਨਹੀਂ ਕੀਤਾ ਜਾ ਸਕਦਾ। ਜੇ ਰੰਗ ਆਪ ਵੀ ਅਲਗ ਹੋਣਾ ਚਾਹੇ, ਤਾਂ ਵੀ ਨਹੀਂ ਹੋ ਸਕਦਾ। ਇਹ ਅਸੰਭਵ ਹੈ। ਪ੍ਰੇਮੀ ਦਾ ਅੰਤਹਕਰਣ ਉਹੀ ਲਾਖ ਹੈ ਜਿਸ ਨੂੰ ਭਗਵਦ ਸੰਬੰਧੀ ਪ੍ਰੇਮ ਅਗਨੀ ਵਿਚ ਤਪਾ ਕੇ ਪੰਘਾਰ ਦਿੱਤਾ, ਉਸ ਦੇ ਸਰਬ ਅੰਸ਼ ਵਿਚ ਦਾਖ਼ਲ ਹੋਏ ਪਰਮਾਨੰਦ ਸਰੂਪ ਭਗਵਾਨ ਸਥਾਈ ਭਾਵ ਰਸ ਰੂਪ ਹੋ ਜਾਂਦੇ ਹਨ। ਫਿਰ ਤਾਂ ਕਰਣ ਕਾਰਣ ਸਮਰਥ ਭਗਵਾਨ ਆਪ ਵੀ ਵਖ ਨਹੀਂ ਹੋ ਸਕਦੇ। ਛਲੀਏ ਕ੍ਰਿਸ਼ਣ ਦਾ ਬਿੰਦ੍ਰਾਬਨ ਦੀਆਂ ਕੁਜੰ ਗਲੀਆਂ ਵਿਚ ਭਟਕ ਭਟਕ ਕੇ ਖੋਜਣ ਵਾਲੇ ਸੂਰਦਾਸ ਨੂੰ ਜਦੋਂ ਕਿਸੇ ਪ੍ਰਕਾਰ ਆਪਣੇ ਮਨਮੋਹਨ ਦਾ ਦੁਰਲਭ, ਕੋਮਲ ਸਪਰਸ਼ ਪ੍ਰਾਪਤ ਹੋਇਆ, ਤਾਂ ਉਹ ਉਸ ਸਪਰਸ਼ ਤੋਂ ਬਿਹਬਲ ਹੋ ਉਠੇ ਅਤੇ ਉਸ ਨੂੰ ਬਲ ਪੂਰਵਕ ਪਕੜੀ ਰਖਣ ਲਈ ਕਾਹਲੇ ਪੈ ਗਏ। ਬਿਰਹੁੰ ਦਾ ਕਠੋਰ ਦੁੱਖ ਦੇ ਕੇ ਚਿੱਤ ਨੂੰ ਨਿਰੰਤਰ ਪੰਘਰਨਯੋਗ ਬਣਾਈ ਰਖਣ ਵਿਚ ਲੀਲਾ ਵਿਹਾਰੀ ਕ੍ਰਿਸ਼ਣ ਹੱਥ ਛੁੜਾ ਕੇ ਦੌੜਨ

ਲਗੇ ਤਾਂ ਸੂਰ ਚੁਪ ਨਾ ਰਹਿ ਸਕੇ। ਹੱਥ ਛੁੜਾ ਕੇ ਤਾਂ ਦੌੜ ਰਹੇ ਹੋ ਪਰ 'ਹਿਰਦੈ ਤੇ ਜਬ ਜਾਹੁਗੇ, ਮਰਦ ਕਹੌਗੇ ਤੋਹਿ'। ਇਹੀ ਉਹ ਗੰਗਾ ਜਲ ਵਾਂਗ ਤਰਲ, ਵਿਸ਼ੁੱਧ ਪੰਘਰੀ ਹੋਈ ਲਾਖ ਵਿਚ ਸਰਬ ਅੰਸ਼ ਦਾਖਲ ਹੋਇਆ ਸਿਆਮ-ਵਰਣ ਹੈ ਜੋ ਵਖ ਨਹੀਂ ਹੋ ਸਕਦਾ।

ਪ੍ਰੇਮ ਰਾਹੀਂ ਈਸ਼ਵਰ ਦੀ ਸੇਵਾ ਕਰਨਾ ਪ੍ਰੇਮੀ ਦਾ ਇਕੋ ਇਕ ਮੰਤਵ ਹੈ। ਇਸ ਪ੍ਰੇਮ ਦੇ ਕਈ ਰੂਪ ਹਨ। ਕਈ ਨਾਮ ਅਤੇ ਆਖਿਆਨ ਹਨ। ਪ੍ਰੇਮ ਜੀਵ ਦਾ ਆਸ਼੍ਰਯ ਹੈ ਅਤੇ ਪ੍ਰੇਮ ਹੀ ਲੀਨ ਕਰਨ ਵਾਲਾ। ਪ੍ਰੇਮ ਦੀ ਹੀ ਗਤੀਮਾਨਤਾ ਹੈ। ਇਕ ਬਿਲਕੁਲ ਅਨੋਖੀ ਮੋਹਣ ਵਾਲੀ ਸ਼ਕਤੀ ਵਿਚ ਬੰਨ੍ਹਿਆ ਜੀਵ ਅਚਾਨਕ ਹੀ ਅਨੁਰਕਤ ਹੁੰਦਾ ਹੈ, ਵਿਰਕਤ ਹੁੰਦਾ ਹੈ, ਸਥੂਲ ਸ੍ਰਿਸ਼ਟੀ ਵਿਚ ਭਟਕਦਾ ਸੂਖਮ ਦੀ ਲਗਾਤਾਰ ਖੋਜ ਕਰਦਾ ਰਹਿੰਦਾ ਹੈ। ਪ੍ਰਕ੍ਰਿਤੀ ਵਿਚ ਇਹ ਮਿਲਨ ਦੀਆਂ ਤੇਜ਼ ਨਦੀਆਂ ਦੀ ਸਾਗਰ ਵਲ ਤੀਬਰ ਗਤੀ ਹੁੰਦੀ ਹੈ ਅਤੇ ਫਿਰ ਮਹਾਸਾਗਰ ਵਿਚ ਮਿਲਣ ਦੀ, ਸਾਗਰ ਤੋਂ ਉਤਪਨ ਵਾਸ਼ਪ ਦਾ ਬੱਦਲ ਰੂਪ ਵਿਚ ਬਦਲਣਾ, ਵਰਖਾ ਦੀਆਂ ਬੂੰਦਾਂ ਬਣ ਕੇ ਵਰ੍ਹਨਾ ਅਤੇ ਫਿਰ ਜਲ ਪ੍ਰਾਪਤ, ਨਦੀ ਨਿਰਝਰ ਬਣ ਕੇ ਫਿਰ ਸਾਗਰ ਵਿਚ ਲੀਨਤਾ। ਇਹ ਸਭ ਕੁਝ ਜਿਵੇਂ ਜੀਵਾਤਮਾ ਦਾ ਪਰਮਾ-ਤਮਾ ਵਿਚ ਮਿਲ ਜਾਣ ਦਾ ਹੀ ਸੰਕੇਤ ਹੈ। ਸਾਗਰ ਦਾ ਸਰੂਪ ਤਾਂ ਉਹੀ ਬਣਿਆ ਰਹਿੰਦਾ ਹੈ:

ਜੈਇਹੈ ਬਨਿ ਵਿਗਰਿ ਨ ਵਾਰਿਧਤਾ ਵਾਰਿਧਿ ਕੀ,
ਬੂੰਦਤਾ ਵਿਲੈਹੈਂ ਬੂੰਦ ਵਿਵਸ ਵਿਚਾਰੀ ਕੀ। (ਰਤਨਾਕਰ)

ਉਹ ਬੂੰਦ ਜੀਵਾਤਮਾ ਜਦੋਂ ਪਰਮ ਸੁਖ ਦਾ ਨਿਰੰਤਰ ਸੁਆਦ ਮਾਣਦੇ ਰਹਿਣਾ ਚਾਹੁੰਦੀ ਹੈ, ਤਾਂ ਅਨੰਤ ਬਿਰਹੁ ਦਾ ਕਸ਼ਟ ਭੋਗ ਕੇ ਉਸ ਮਧੁਰ ਨੇੜ ਦੀ ਯਾਦ ਲਈ ਉਤਕਠਿੰਤ ਬਣੀ ਰਹਿੰਦੀ ਹੈ। ਇਕ ਵਾਰ ਸੁਆਦ ਮਾਣ ਲੈਣ ਤੇ ਬਿਰਹੁ ਵੀ ਮਧੁਰ ਲਗਨ ਲਗ ਜਾਂਦਾ ਹੈ। ਨਿਰਗੁਣ ਸਗੁਣ ਦਾ ਪ੍ਰਪੰਚ ਆਪਣੇ ਆਪ ਹਟਦਾ ਹੋਇਆ ਲਗਦਾ ਹੈ। ਜੀਵਨ ਦੀ ਅੰਤਿਮ ਪ੍ਰਯੋਜਨ-ਯੋਗ ਵਸਤੂ ਹੈ ਪੁਰਸ਼ਾਰਥ ਸ਼ਿਰੋਮਣੀ ਪ੍ਰੇਮ ਮਹਾਘਨ ਦੀ ਪ੍ਰਾਪਤੀ। ਧਰਮ, ਅਰਥ, ਕਾਮ, ਮੋਕਸ਼ ਚਾਰ ਹੀ ਪੁਰਸ਼ਾਰਥ ਸਨ। ਰੂਪ ਗੋਸੁਆਮੀ ਨੇ 'ਉਜਵਲ ਨੀਲਮਣੀ' ਵਿਚ ਪੰਜਵਾਂ ਪਰਮ ਪੁਰਸ਼ਾਰਥ ਭਗਤੀ ਅਰਥਾਤ ਪ੍ਰੇਮ ਨੂੰ ਮੰਨਿਆ ਹੈ। ਅਜਿਹਾ ਇਕ ਵੀ ਦ੍ਰਿਸ਼ਟਾਂਤ ਨਹੀਂ ਮਿਲੇਗਾ ਕਿ ਬੇਤਾਬ ਤੇ ਵਿਆਕੁਲ ਪ੍ਰਾਣਾਂ ਨੇ ਉਸ ਨੂੰ ਪੁਕਾਰਿਆ ਹੋਵੇ ਅਤੇ ਉਹ ਨਾ ਆਇਆ ਹੋਵੇ। ਆਪਣੇ ਪ੍ਰਾਪਤਕ ਨੂੰ ਆਕਰਸ਼ਿਤ ਕਰਨਾ ਪ੍ਰੇਮ ਦਾ ਜ਼ਰੂਰੀ ਸੁਭਾ ਹੈ ਅਤੇ ਪ੍ਰੇਮ ਦੇ ਉਦਭਵ ਵਿਚ ਭਗਵਾਨ ਦੀ ਕ੍ਰਿਪਾ ਅਤਿ ਆਵੱਸ਼ਕ ਹੈ। 'ਮੋਸ਼ਲਤੰ ਅਨੁਗ੍ਰਹ:' ਇਹ ਕ੍ਰਿਪਾ ਜਿਸ ਤੇ ਹੋਈ ਉਹ ਬੌਰਾ ਗਿਆ। ਪ੍ਰੇਮੀ ਆਪਣੀ ਹੋਂਦ ਬਣਾਈ ਰਖਣ ਵਿਚ ਪ੍ਰੀਤੀ ਦੀ ਦੁਸ਼ਟਤਾ ਮੰਨਦਾ ਹੈ। ਇਥੇ ਹੀ ਆ ਕੇ ਹੀ ਬ੍ਰਜ-ਬਾਲਿਕਾਵਾਂ ਦੀ ਪ੍ਰੀਤੀ ਵਿਸ਼ਿਸ਼ਟ ਹੋ ਜਾਂਦੀ ਹੈ। ਮਰਣ ਤੁਲ ਸਥਿਤੀ ਭਾਵੇਂ ਹੀ ਹੋਵੇ, ਪਰ ਅੰਤਹਕਰਣ ਤੋਂ ਵਿਆਪਤ ਪਰਮਾਨੰਦ ਸੁਧਾ ਉਨ੍ਹਾਂ ਦੇ ਅਮ੍ਰਿਤ ਤਲ ਪ੍ਰਾਣਾਂ ਨੂੰ ਭਸਮ ਨਹੀਂ ਕਰ ਸਕਦੀ:

ਕੋ ਹ੍ਯੇ ਵਾਨ੍ਯਾਤ੍ਕ: ਪ੍ਰਾਣ੍ਯਾਦ੍ਯਦੇਸ਼ ਆਕਾਸ਼ ਆਨੰਦਗ੍ਨੇ ਸ੍ਯਾਤ੍।
(ਵੱਲਭਾਚਾਰਯ)

ਅਰਥਾਤ: ਜੇ ਸੁਹਿਰਦ ਪ੍ਰੇਮੀਆਂ ਦੇ ਅੰਤਹਕਰਣ ਵਿਚ ਪ੍ਰੇਮਾਨੰਦ ਅਮ੍ਰਿਤ ਨਾ ਹੁੰਦਾ, ਤਾਂ ਆਪਣੇ ਪ੍ਰਾਣ ਧਨ ਦੇ ਅਭਾਵ ਵਿਚ ਵਿਰਹ-ਅਗਨੀ ਉਨ੍ਹਾਂ ਨੂੰ ਭਸਮ ਹੀ ਕਰ ਦਿੰਦੀ।

ਹੁਣ ਅਸੀਂ ਮਹਾਪ੍ਰਭੂ ਵੱਲਭਾਚਾਰਯ ਦੁਆਰਾ ਆਰੰਭ ਕੀਤੀ ਪ੍ਰੇਮ-ਲਕ੍ਸ਼ਣਾ ਭਗਤੀ ਤੋਂ ਪ੍ਰਾਪਤ ਹੋਣ ਯੋਗ ਲਾਭ ਤੇ ਵਿਚਾਰ ਕਰਾਂਗੇ। ਅਸਲ ਵਿਚ, ਮਹਾਪ੍ਰਭੂ ਵੱਲਭਾਚਾਰਯ ਨੇ ਤਤਕਾਲੀਨ ਸਮਾਜਿਕ, ਧਾਰਮਿਕ ਤੇ ਸੰਪ੍ਰਦਾਇਕ ਪਰਿਸਥਿਤੀਆਂ ਦੇ ਵਿਚਕਾਰ ਜਿਸ ਪ੍ਰੇਮ ਲਕ੍ਸ਼ਣਾ ਭਗਤੀ ਦੀ ਸਿਰਜਨਾ ਕੀਤੀ, ਉਪਯੋਗੀ ਤਾਂ ਸੀ ਹੀ, ਨਾਲ ਹੀ ਜਨਹਿਤ ਦੀ ਦ੍ਰਿਸ਼ਟੀ ਤੋਂ ਵੀ ਉਪਕਾਰੀ ਸੀ। ਉਸੇ ਉਪਕਾਰ ਭਾਵਨਾ ਤੋਂ ਪ੍ਰੇਰਿਤ ਹੋ ਕੇ ਸੂਰਦਾਸ ਨੇ ਵੱਲਭਾਚਾਰਯ ਦੇ ਦਾਰਸ਼ਨਿਕ ਸਿੱਧਾਂਤਾਂ ਦੀ ਸ਼ਿਸ਼-ਪਰੰਪਰਾ ਵਿਚ ਆਪਣੇ ਆਪ ਨੂੰ ਬੰਨ੍ਹ ਕੇ ਦੀਖਿਅਤ ਕੀਤਾ। ਵੱਲਭਾਚਾਰਯ ਦੇ ਸਿੱਧਾਂਤਿਕ ਸਮਰਪਣ ਦੇ ਸਾਰ ਤੱਤ ਨੂੰ ਕਾਵਿ ਰੂਪ ਦੇਣ ਦਾ ਸਿਹਰਾ ਮਹਾਕਵੀ ਸੂਰਦਾਸ ਦੇ ਸਿਰ ਹੈ। ਇਸ ਲਈ ਸ੍ਰੀ ਕ੍ਰਿਸ਼ਣ ਵੱਲਭਾਚਾਰਯ ਦੇ ਨਹੀਂ, ਸਗੋਂ ਭਾਰਤੀ ਜਨਤਾ ਦੇ ਪ੍ਰਾਣਾਂ ਦੇ ਆਰਾਧਨਯੋਗ ਦੇਵਤਾ ਬਣ ਗਏ। ਅੰਤ ਵਿਚ ਵੱਲਭਾਚਾਰਯ ਨੇ ਆਪਣੇ ਸਾਧਨਾਂ ਦੇ ਫਲਸਰੂਪ ਸ੍ਰੀ ਨਾਥ ਜੀ ਦੇ ਮੰਦਿਰ ਦੀ ਉਸਾਰੀ ਗੋਵਰਧਨ ਪਰਬਤ ਉੱਤੇ ਕਰਾਈ ਅਤੇ ਉਸ ਵਿਰਾਟ ਮੰਦਿਰ ਵਿਚ ਸਮਰਪਿਤ ਸੇਵਾ ਭਾਵ ਦੀ ਬਹੁਤ ਵਡੀ ਵਿਵਹਾਰਿਕ ਵਿਵਸਥਾ ਸਥਾਪਿਤ ਕੀਤੀ। ਭਜਨ, ਕੀਰਤਨ, ਅਰਚਨ ਅਤੇ ਸੇਵਾ ਨੇ ਨਿਰਾਸ਼ ਹਿੰਦੂ ਜਾਤੀ ਨੂੰ ਸਹਾਰਾ ਦਿੱਤਾ। ਆਚਾਰਯ ਸ਼ੁਕਲ ਦੇ ਸ਼ਬਦਾਂ ਵਿਚ, ਉਸ ਤੋਂ ਮੁਰਝਾਏ ਹੋਏ ਹਿੰਦੂ ਜੀਵਨ ਨੂੰ ਸਰਸਤਾ ਅਤੇ ਪ੍ਰਫੁਲਤਾ ਮਿਲੀ। ਕ੍ਰਿਸ਼ਣ ਭਗਤੀ ਧਾਰਾ ਦੇ ਕਵੀਆਂ ਵਿਚ ਸਭ ਤੋਂ ਮਧੁਰ ਅਤੇ ਸਾਤਵਿਕ ਪ੍ਰੇਮ ਸ਼ਿੰਗਾਰ ਦਾ ਪ੍ਰਭਾਵਸ਼ਾਲੀ ਵਿਸ਼ਿਸ਼ਟ ਕਾਵਿ ਸੂਰ ਮਹਾਕਵੀ ਸੂਰਦਾਸ ਦਾ ਸੀ। ਸੂਰ ਨੇ ਕ੍ਰਿਸ਼ਣ ਦੇ ਮਧੁਰ ਰੂਪ ਪ੍ਰੇਮ ਨੂੰ ਆਪਣੇ ਕਾਵਿ ਦਾ ਵਿਸ਼ਾ ਬਣਾਇਆ।

ਮਹਾਪ੍ਰਭੂ ਵੱਲਭਾਚਾਰਯ ਨੇ ਜਿਸ ਦਾਰਸ਼ਨਿਕ ਸਿੱਧਾਂਤ ਦੇ ਧਰਾਤਲ ਤੇ ਪ੍ਰੇਮ ਦਾ ਮਹੱਲ ਖੜ੍ਹਾ ਕੀਤਾ, ਉਸ ਦੀ ਚਰਚਾ ਵੀ ਇਥੇ ਨਿਆਇ-ਸੰਗਤ ਹੈ। ਸੂਰ ਦੇ ਮੂਲ ਆਤਮ-ਪ੍ਰੇਰਕ ਗੁਰੂ ਵੱਲਭਾਚਾਰਯ ਨੇ ਬ੍ਰਹਮ ਵਿਚ ਹੀ ਪ੍ਰੇਮ-ਧਰਮ ਦੇ ਸਾਰੇ ਕ੍ਰਿਤਾਂ ਨੂੰ ਸ਼ਾਮਲ ਕੀਤਾ ਕਿ ਸਾਰੀ ਚਰ-ਅਚਰ ਸ੍ਰਿਸ਼ਟੀ ਲੀਲਾਮਈ ਬ੍ਰਹਮ ਆਤਮ ਸਵੀਕ੍ਰਿਤ ਕ੍ਰਿਤਿਤਵ ਨਾਲ ਜਗਤ ਰੂਪ ਵਿਚ ਉਦਭੂਤ (ਉਤਪੰਨ) ਹੋਈ ਹੈ। ਸਾਰੇ ਪ੍ਰਾਣੀਆਂ ਵਿਚ ਬ੍ਰਹਮ ਹੀ ਜੀਵ ਬਣ ਕੇ ਆਪਣਾ ਅੰਗ ਉਤਪੰਨ ਕਰਦਾ ਹੈ। ਬ੍ਰਹਮ ਲੀਲਾ ਤੋਂ ਪਰੇ ਨਹੀਂ ਹੈ। ਬ੍ਰਹਮ ਆਪਣੇ ਉਤਪੱਤੀ ਕਰਨ ਅਤੇ ਵਿਲੀਨ ਹੋਣ ਦੀ ਅਦੁੱਤੀ ਸ਼ਕਤੀ ਨਾਲ ਸੰਪੰਨ ਹੈ। ਜਗਤ ਰੂਪ ਵਿਚ ਬਦਲ ਕੇ ਵੀ ਉਹ ਸੰਸਾਰ ਤੋਂ ਨਿਰਲੇਪ ਰਹਿੰਦਾ ਹੈ। ਬ੍ਰਹਮ ਸਚਿਦਾਨੰਦ ਅਰਥਾਤ ਸਤ, ਚਿਤ ਅਤੇ ਆਨੰਦ ਇਨ੍ਹਾਂ ਤਿੰਨ ਰੂਪਾਂ ਵਿਚ ਵੰਡੇ ਜਾ ਕੇ ਵੀ ਆਪਣੀ ਉਤਪੱਤੀ ਅਤੇ ਵਿਲੀਨਤਾ ਕਰਦਾ ਰਹਿੰਦਾ ਹੈ। ਜੀਵ ਵਿਚ ਸਤ ਅਤੇ ਚਿਤ ਉਤਪੰਨ ਰਹਿੰਦਾ ਹੈ। ਆਨੰਦ ਤੱਤ ਉਸ ਵਿਚ ਲੁਪਤ ਹੋ ਜਾਂਦਾ ਹੈ। ਜੜ ਸਚ ਜਾਂ ਸਤ ਹੈ। ਚਿਤ ਅਤੇ ਆਨੰਦ ਤੱਤ ਉਸ ਵਿਚ ਲੁਪਤ ਹੋ ਜਾਂਦੇ ਹਨ। ਸ਼ੰਕਰਾਚਾਰਯ ਦੇ ਮਾਇਆਵਾਦੀ ਵਸਤੂ ਤੱਤ ਨੂੰ ਮਹਾਪ੍ਰਭੂ ਵੱਲਭਾਚਾਰਯ ਨੇ ਸਵੀਕ੍ਰਿਤੀ ਨਹੀਂ ਦਿੱਤੀ।

ਵੱਲਭਾਚਾਰਯ ਦੀ ਮਾਨਤਾ ਹੈ ਕਿ ਦੈਂਤੀ ਅਤਿ ਦੈਵੀ ਗੁਣਾਂ ਨਾਲ ਪੂਰੀ ਤਰ੍ਹਾਂ ਸੰਪੰਨ ਹੋ ਕੇ ਸ੍ਰੀ ਕ੍ਰਿਸ਼ਣ ਪਰਮ ਬ੍ਰਹਮ ਪੁਰਸ਼ੋਤਮ ਰੂਪ ਵਿਚ ਪ੍ਰਤਿਸ਼ਠਤ ਹੁੰਦੇ ਹਨ ਅਤੇ ਸ੍ਰੀ ਕ੍ਰਿਸ਼ਣ ਵਿਚ ਹੀ ਆਨੰਦ ਤੱਤ ਦੀ ਪੂਰਣ ਹੋਂਦ ਬਿਰਾਜਮਾਨ ਰਹਿੰਦੀ ਹੈ। ਪੁਰਸ਼ੋਤਮ ਕ੍ਰਿਸ਼ਣ ਦੀਆਂ ਸਾਰੀਆਂ ਲੀਲਾਵਾਂ ਹਰ ਰੋਜ਼ ਘਟਿਤ ਹੁੰਦੀਆਂ ਰਹਿੰਦੀਆਂ ਹਨ। ਬ੍ਰਹਮਵਾਦੀ ਬੈਕੁੰਠ

ਵਿਚ ਜੋ ਵਿਸ਼ਨੂ ਬੈਕੁੰਠ ਦੇ ਉਪਰ ਗੋਲੋਕ ਰੂਪ ਵਿਚ ਸਥਿਤ ਹੈ, ਪੁਰਸ਼ੋਤਮ ਨਿਤ ਆਪਣੇ ਭਗਤਾਂ ਦੇ ਹਿਤ-ਚਿੰਤਨ ਲਈ ਅਨੇਕ ਲੀਲਾਵਾਂ ਰਚਦੇ ਅਤੇ ਲਲਿਤ-ਕ੍ਰੀੜਾਵਾਂ ਦੀ ਸਿਰਜਣਾ ਕਰਦੇ ਰਹਿੰਦੇ ਹਨ। ਅਸਲ ਵਿਚ,ਉਸੇ ਬੈਕੁੰਠ ਦਾ ਇਕ ਸਾਕਾਰ ਸਿਰਜਣ ਗੋਲੋਕ ਹੈ ਜਿਸ ਵਿਚ ਨਿਰੰਤਰ ਪ੍ਰਤਿਪਲ ਜਮੁਨਾ, ਬਿੰਦ੍ਰਾਬਨ, ਕੁੰਜ, ਨਿਕੁੰਜ, ਕਦੰਬ ਅਤੇ ਲੀਲਾ ਤੱਤ ਦੇ ਹੋਰ ਭਿੰਨ ਭਿੰਨ ਅੰਸ਼ ਪ੍ਰਤੀਕ ਰੂਪ ਵਿਚ ਵਰਤਮਾਨ ਰਹਿੰਦੇ ਹਨ। ਜੀਵ ਜਾਂ ਪ੍ਰਾਣੀਆਂ ਨੂੰ ਨਿਤ ਲੀਲਾ ਵਿਚ ਜਦੋਂ ਪ੍ਰਵੇਸ਼ ਪ੍ਰਾਪਤ ਹੁੰਦਾ ਹੈ, ਤਾਂ ਹੀ ਉਸ ਦੀ ਸਰਵੋਤਮ ਗਤੀ ਹੁੰਦੀ ਹੈ। ਇਹ ਸਿੱਧਾਂਤ ਵੱਲਭਾਚਾਰਯ ਨੇ ਆਪਣੇ ਦਾਰਸ਼ਨਿਕ ਕ੍ਰਿਤਿਤਵ ਦੇ ਮਾਧਿਅਮ ਨਾਲ ਸਰਵ-ਵਿਆਪਕ ਧਰਾਤਲ ਤੇ ਭਾਰਤੀ ਧਰਮ ਚੇਤਨਾ ਦੀ ਅਧਿਆਤਮਿਕ ਪਿਛੋਕੜ ਉਤੇ ਨਿਰੂਪਿਤ ਅਤੇ ਸਿਰਜਿਤ ਕੀਤਾ, ਜਿਸ ਦਾ ਕ੍ਰਿਸ਼ਣ ਭਗਤੀ ਸੰਪ੍ਰਦਾਇ ਦੇ ਹਿੰਦੀ ਦੇ ਹੀ ਨਹੀਂ, ਸਾਰੀਆਂ ਭਾਰਤੀ ਭਾਸ਼ਾਵਾਂ ਦੇ ਕਵੀਆਂ ਨੇ ਆਪਣੇ ਕਾਵਿ ਵਿਕਾਸ ਦੇ ਨਿਤ ਪ੍ਰਯੋਗ ਵਿਚ ਆਣ ਵਾਲੇ ਧਰਾਤਲ ਤੇ ਜਨ ਜੀਵਨ ਦੀ ਹਿਤ-ਭਾਵਨਾ ਵਿਚ ਪ੍ਰਵੇਸ਼ ਕਰਨ ਲਈ ਗਾਇਨ ਕੀਤਾ ਅਤੇ ਅਜਿਹਾ ਸਰਸ ਕਾਵਿ ਗਾਇਆ, ਜਿਸ ਦੀ ਬਰਾਬਰੀ ਦਾ ਰਸਮਈ ਕਾਵਿ ਵਿਸ਼ਵ ਦੀ ਕਿਸੇ ਭਾਸ਼ਾ ਵਿਚ ਹੋਰ ਕਿਧਰੇ ਨਹੀਂ ਰਚਿਆ ਗਿਆ।

ਸ਼ੰਕਰਾਚਾਰਯ ਦੀ ਦਾਰਸ਼ਨਿਕ ਮਾਨਤਾ ਸੀ ਕਿ ਅਵਗਤ, ਅਵਿਨਾਸ਼ੀ, ਘਟ ਘਟ ਵਾਸੀ ਬ੍ਰਹਮ ਨਿਰਗੁਣ ਹੈ ਅਤੇ ਉਹੀ ਈਸ਼ਵਰ ਦਾ ਵਾਸਤਵਿਕ ਰੂਪ ਹੈ। ਉਨ੍ਹਾਂ ਨੇ ਸਗੁਣ ਸ਼ਕਤੀਮਈ ਈਸ਼ਵਰ ਨੂੰ ਵਿਵਹਾਰਿਕ ਮਾਇਆ ਦੇ ਧਰਾਤਲ ਤੇ ਪ੍ਰਤਿਸ਼ਠਿਤ ਕੀਤਾ। ਮਹਾਪ੍ਰਭੂ ਵੱਲਭਾਚਾਰਯ ਜਨ-ਮਾਨਸ ਦੀ ਸਾਕਾਰ ਸ਼ਕਤੀ ਵਿਚ ਵਿਸ਼ਵਾਸ ਰਖਣ ਵਾਲੇ ਯੋਗ ਦਰਸ਼ਨ ਗਿਆਤਾ ਅਤੇ ਕਾਰਜ-ਕਾਰਣ ਭਗਤੀ ਦਾ ਸਿੱਧਾਂਤਿਕ ਨਿਰੂਪਣ ਕਰਨ ਵਾਲੇ ਆਚਾਰਯ ਸਨ। ਉਨ੍ਹਾਂ ਨੇ ਸ਼ੰਕਰਾਚਾਰਯ ਦੇ ਸਿੱਧਾਂਤਾਂ ਦੇ ਉਲਟ ਆਪਣਾ ਮਨ ਪੱਕਾ ਕੀਤਾ ਅਤੇ ਸਿੱਧ ਕੀਤਾ ਕਿ ਸਗੁਣ ਹੀ ਅਸਲੀ ਪਰਮਾਰਥ-ਵਾਦੀ ਈਸ਼ਵਰ ਦਾ ਰੂਪ ਹੈ ਅਤੇ ਨਿਰਗੁਣ ਬ੍ਰਹਮ ਨੂੰ ਉਸ ਦਾ ਅੰਸ਼ਿਕ ਰੂਪ ਵਿਚ ਲੁਪਤ ਰੂਪ ਕਿਹਾ ਜਾ ਸਕਦਾ ਹੈ। ਭਗਤੀ ਸਾਧਨਾ ਲਈ ਪੂਜ-ਬੁੱਧੀ ਦਾ ਸੰਚਾਰ ਜਾਂ ਸ਼ਰਧਾ ਦਾ ਉਪਕਰਣ ਆਵੱਸ਼ਕ ਨਹੀਂ ਹੈ। ਸ਼ਰਧਾ ਜੀਵ ਨੂੰ ਮਹੱਤਵ ਦੀ ਭਾਵਨਾ ਤੋਂ ਪੂਰਣ ਰੂਪ ਵਿਚ ਪਰਾਜਿਤ ਕਰਦੀ ਹੈ, ਇਸ ਲਈ ਮਹਾਪ੍ਰਭੂ ਵੱਲਭਾਚਾਰਯ ਨੇ ਸ਼ਰਧਾ ਤੱਤ ਨੂੰ ਛਡ ਕੇ ਪ੍ਰੇਮ ਤੱਤ ਨੂੰ ਹੀ ਪ੍ਰਧਾਨਤਾ ਦਿੱਤੀ ਹੈ। ਪ੍ਰੇਮ ਲਕ੍ਸ਼ਣਾ ਭਗਤੀ ਨੂੰ ਹੀ ਉਨ੍ਹਾਂ ਨੇ ਭਗਤੀ ਦਾ ਸਭ ਤੋਂ ਉਚੇਰਾ ਸਾਧਨ ਦਸਿਆ ਹੈ। ਇਸੇ ਕਾਰਣ ਸੂਰ ਨੇ ਪ੍ਰੇਮ ਲਕ੍ਸ਼ਣਾ ਭਗਤੀ ਮਾਰਗ ਤੇ ਚਲ ਕੇ, ਸ਼ਰਧਾ ਦੇ ਉਪਕਰਣਾਂ ਨੂੰ ਉਡਾ ਪੁਡਾ ਕੇ ਆਤਮ ਭੂਤ ਤੱਤ ਨੂੰ ਜੀਵ ਦੇ ਹਿਤ-ਚਿੰਤਨ ਲਈ ਸਮਰਪਿਤ ਕਰ ਦਿੱਤਾ ਅਤੇ ਪ੍ਰੇਮ ਤੱਤ ਨੂੰ ਪ੍ਰਧਾਨਤਾ ਦਿੰਦੇ ਹੋਇਆਂ ਪਜ ਬੁੱਧੀ ਸੰਚਾਰਿਤ ਸ਼ਰਧਾ ਨੂੰ ਸਾਧਨ ਮੰਨਿਆ ਹੈ ਅਤੇ ਪ੍ਰੇਮ ਨੂੰ ਸਾਧ੍ਯ ਦਸਿਆ ਹੈ।

ਅਸਲ ਵਿਚ ਮਹਾਪ੍ਰਭੂ ਵੱਲਭਾਚਾਰਯ ਨੇ ਪ੍ਰੇਮ ਸਾਧਨਾ ਦੇ ਖੇਤਰ ਵਿਚ ਲੋਕ ਅਤੇ ਵੇਦ ਦੀਆਂ ਮਰਯਾਦਾਵਾਂ ਦਾ ਤਿਆਗ ਮਾੜਾ ਦਸਿਆ। ਵੱਲਭਾਚਾਰਯ ਦਾ ਮੂਲ ਸਿੱਧਾਂਤ ਸੀ ਕਿ ਉਸ ਜੀਵ ਵਿਚ ਪ੍ਰੇਮ ਲਕ੍ਸ਼ਣਾ ਹੀ ਪਹਿਲਾਂ ਪ੍ਰਤਿਸ਼ਠਿਤ ਹੁੰਦੀ ਹੈ,

ਜਿਸ ਤੇ ਭਗਵਾਨ ਦੀ ਕ੍ਰਿਪਾ ਹੁੰਦੀ ਹੈ ਅਤੇ ਈਸ਼ਵਰੀ ਕ੍ਰਿਪਾ ਨਾਲ ਹੀ ਉਸ ਨੂੰ ਨਿਰੰਤਰ ਪੋਸ਼ਣ ਜਾਂ ਪੁਸ਼ਟੀ ਮਿਲਦੀ ਹੈ ।

'ਭਗਤੀ ਰਸਾਮ੍ਰਿਤ ਸਿੰਧੂ' (ਪੂਰਵ ਖੰਡ ਲਹਿਰੀ ੪, ਸਲੋਕ ੧) ਵਿਚ ਪ੍ਰੇਮ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਹੈ :

ਸੰਮਙ੍ਸਸ੍ਰਿਣਿਤ ਸ੍ਵਾਂਤੋ ਮਮਤ੍ਵਾਤਿਸ਼ਯੋਕ੍ਰਿਤ: ।
ਭਾਵ: ਸ ਏਵ ਸਾਂਦ੍ਰਾਤ੍ਮਾ ਬੁਧੈ ਪ੍ਰੇਮ ਨਿਗਦ੍ਯਤੇ ।

ਜਦੋਂ ਭਾਵ ਇਸ ਪੱਧਰ ਤਕ ਵਿਕਸਿਤ ਹੋ ਜਾਂਦਾ ਹੈ ਕਿ ਉਹ ਸਾਂਦਰਾਤਮਾ (ਸਨਿਗਧ) ਭਗਤ ਦੀ ਮਾਨਸਿਕ ਸ਼ਕਤੀ ਨੂੰ ਪੂਰੀ ਤਰ੍ਹਾਂ ਮੁਲਾਇਮ ਬਣਾ ਦਿੰਦਾ ਹੈ ਤਾਂ ਉਸ ਨੂੰ ਪ੍ਰੇਮ ਕਹਿੰਦੇ ਹਨ । ਭਗਤ ਦੇ ਦਿਲ ਵਿਚ ਇਹ ਪ੍ਰੇਮ ਦੋ ਰੂਪਾਂ ਵਿਚ ਪ੍ਰਗਟ ਹੁੰਦਾ ਹੈ—ਪਹਿਲਾ ਭਾਵ ਪ੍ਰਕਾਸ਼ ਰੂਪ ਵਿਚ ਅਤੇ ਦੂਜਾ ਭਗਵਦ ਕ੍ਰਿਪਾ ਦੇ ਸਥੂਲ ਸਰੂਪ ਵਿਚ । ਭਾਵ ਤੋਂ ਉਤਪੰਨ ਪ੍ਰੇਮ ਨਾਲ ਭਗਤ ਦੇ ਜੀਵਨ ਦੀ ਇਹ ਸਹਿਜ ਅਤੇ ਸਮਾਨ ਪ੍ਰਤਿਗਿਆ ਹੋ ਜਾਂਦੀ ਹੈ ਕਿ ਉਹ ਨਿਰੰਤਰ ਪ੍ਰਭੂ ਨਾਮ, ਸਿਮਰਣ, ਕੀਰਤਨ, ਸ਼੍ਰਵਣ ਕਰਦਾ ਰਹੇ । ਇਨ੍ਹਾਂ ਵਿਚ ਉਸ ਦੀ ਮਗਨਤਾ ਹੋ ਜਾਂਦੀ ਹੈ । ਉਸ ਦੀ ਤਰਕ ਬੁੱਧੀ ਪਰਮ ਭਾਵ ਵਿਚ ਲੀਨ ਹੋ ਜਾਂਦੀ ਹੈ । ਉਹ ਸਮਾਜਿਕ ਸ਼ਿਸ਼ਟਾਚਾਰ ਭੁਲ ਜਾਂਦਾ ਹੈ । ਮਤਵਾਲੇ ਵਾਂਗ ਵਾਕ ਵਿਵਹਾਰ ਕਰਦਾ ਹੈ । ਭਗਵਾਨ ਦੇ ਅਨੰਤ ਗੁਣਾਂ ਦੇ ਗਾਇਨ ਦੇ ਮਧੁਰ ਸੰਗੀਤ ਵਿਚ ਘੁਲ ਮਿਲ ਜਾਂਦਾ ਹੈ । ਦੂਸਰਾ ਭਗਵਦ ਤੋਂ ਉਤਪੰਨ ਪ੍ਰੇਮ—ਇਸ ਵਿਚ ਬ੍ਰਜ ਦੀਆਂ ਗੋਪੀਆਂ ਵੇਦ ਨਹੀਂ ਪੜ੍ਹਦੀਆਂ, ਸਾਧੂ ਸੇਵਾ ਨਹੀਂ ਕਰਦੀਆਂ ਧਾਰਮਿਕ ਵਿਧੀ-ਵਿਧਾਨ ਨਹੀਂ ਕਰਦੀਆਂ ਫਿਰ ਵੀ ਭਗਵਾਨ ਕ੍ਰਿਸ਼ਣ ਦੀਆਂ ਪ੍ਰੇਮ ਪਾਤਰ ਹਨ । ਇਹ ਭਗਵਾਨ ਦੀ ਅਕਾਰਣ ਕ੍ਰਿਪਾ ਦਾ ਫਲ ਹੈ ।

ਗੋਪੀਆਂ ਊਧੋ ਨਾਲ ਇਸੇ ਪ੍ਰੇਮ ਦੇ ਕਾਰਣ ਅਨੇਕ ਤਰਕ ਦਿੰਦੀਆਂ ਹਨ 'ਊਧੋ ਮਨ ਨਾਹੀਂ ਸਾਥ ਹਮਾਰੇ, ਊਧੋ ਮਨ ਨਾਂਹਿ ਦਸ ਬੀਸ, ਏਕ ਹੁੰਜੋ ਸੋ ਗਯੋ ਸਿਆਮ ਸੰਗ, ਰਥ ਚੜ੍ਹਾਯ ਹਰਿ ਸੰਗ ਲੈ ਗਏ ਮਥੁਰਾ ਜਬਹਿ ਸਿਧਾਰੇ' । ਇਸ ਪ੍ਰੇਮ ਕਾਰਣ 'ਨਿਸਦਿਨ ਬਰਸਤ ਨੈਨ ਹਮਾਰੇ' । ਉਨ੍ਹਾਂ ਨੂੰ ਸੁਪਨੇ ਵਿਚ ਵੀ ਚੈਨ ਨਹੀਂ :

ਹਮਕੋ ਸਪਨੇਹ ਮੇਂ ਸੋਚ ।
ਜਾ ਦਿਨ ਤੇ ਬਿਛਰੇ ਨੰਦ ਨੰਦਨ ਤਾ ਦਿਨ ਤੇ ਯਹ ਪੋਚ ।
ਸਾਂਚੀ ਪ੍ਰੀਤ ਜਾਨਿ ਹਰਿ ਆਇ, ਪੂਰਨ ਨੇਹ ਪ੍ਰਗਟ ਦਰਸਾਇ' ।

ਪ੍ਰੇਮ ਦੀ ਇਸੇ ਭੂਮੀ ਉਤੇ ਸੂਰਦਾਸ ਦੇ ਭ੍ਰਮਰ ਗੀਤ ਨੇ ਟੀਸੀ ਛੋਹੀ ਹੈ । ਸੂਰਦਾਸ ਨੇ ਭ੍ਰਮਰਗੀਤ ਦੇ ਪ੍ਰਸੰਗ ਵਿਚ ਇਤਨਾ ਸਰਸ ਅਤੇ ਲਚਕੀਲਾਪਨ ਦਿੱਤਾ ਕਿ ਇਸ ਪ੍ਰਸੰਗ ਨੂੰ ਲੈ ਕੇ ਪਰਵਰਤੀ ਕਵੀਆਂ ਨੇ ਕਿਸੇ ਨਾ ਕਿਸੇ ਰੂਪ ਵਿਚ ਕਾਵਿ ਰਚਨਾ ਕੀਤੀ ਜਿਸ ਵਿਚ ਵਿਸ਼ੇਸ਼ ਉਲੇਖਯੋਗ ਹੈ ਨੰਦ ਦਾਸ, ਹਿਤ ਬ੍ਰਿੰਦਾਵਨ ਦਾਸ, ਰਘੁਰਾਜ ਸਿੰਘ, ਕਵੀ ਰਤਨ ਸਤ੍ਯ ਨਾਰਾਯਣ, ਰਤਨਾਕਰ ਅਤੇ ਅਯੋਧਿਆ ਸਿੰਘ ਉਪਾਧਿਆਇ 'ਹਰਿਔਧ' ।

ਜਦੋਂ ਪ੍ਰੇਮ ਮਨਨ ਤੋਂ ਪਹਿਲਾਂ ਨਿਰਮਲ ਅਤੇ ਪਾਰਦਰਸ਼ੀ ਹਿਰਦੇ ਵਿਚ ਪ੍ਰੇਮ ਦਾ ਸੂਰਜ ਆਪਣੀਆਂ ਸੋਨ ਸੁਨਹਿਰੀ ਕਿਰਣਾਂ ਪ੍ਰਸਾਰਿਤ ਕਰਦਾ ਹੈ, ਉਸ ਸਮੇਂ ਭਗਤ ਦੇ

ਸ਼ਰੀਰ, ਮਨ, ਆਤਮਾ ਨੂੰ ਸਾਰੀ ਮਮਤਾ ਅਤੇ ਮਗਨਤਾ ਸਿਰਫ ਕ੍ਰਿਸ਼ਣ ਪ੍ਰਤਿ ਹੁੰਦੀ ਹੈ। ਪ੍ਰੇਮੀ ਗੋਪੀਆਂ ਕ੍ਰਿਸ਼ਣ ਨੂੰ ਛਡ ਕੇ ਹੋਰ ਲੌਕਿਕ-ਪਰਲੌਕਿਕ ਸਾਧਨਾਂ ਨੂੰ ਆਪਣੇ ਲਈ ਵਿਅਰਥ ਅਤੇ ਬੇਲੋੜਾ ਸਮਝਦੀਆਂ ਹਨ। ਉਨ੍ਹਾਂ ਵਸਤੂਆਂ ਪ੍ਰਤਿ ਖਿਚ ਹੋਣ ਤੇ ਆਪਣੇ ਆਪ ਨੂੰ ਧਿੱਕਾਰਦੀਆਂ ਹਨ :

ਤੁਮਹਿ ਬਿਨਾ ਮਨ ਧਿਕ ਅਸ ਧਿਕ ਧਰ।
ਤੁਮਹਿ ਬਿਨਾ ਧਿਕ, ਧਿਕ ਮਾਤਾ ਪਿਤੁ, ਧਿਕ ਕੁਲ ਕਾਨਿ ਲਾਜ ਡਰ।
ਧਿਕ ਸੁਤ ਪਤਿ ਧਿਕ ਜੀਵਨ ਜਗ ਕੋ, ਧਿਕ ਤੁਮ ਬਿਨੁ ਸੰਸਾਰ।
ਧਿਕ ਸੋ ਦਿਵਸ, ਪਹਿਰ ਘਟਿਕਾ, ਪਲ ਜੋ ਬਿਨ ਨੰਦ ਕੁਮਾਰ।
ਧਿਕਧਿਕ ਸ਼੍ਰਵਨ ਕਥਾ ਬਿਨੁ ਹਰਿ ਕੇ ਧਿਕ ਲੋਚਨ ਬਿਨੁ ਰੂਪ।
ਸੂਰਦਾਸ ਪ੍ਰਭੁ ਤੁਮ ਬਿਨ ਘਰ ਜਿਉਂ, ਵਨ ਭੀਤਰ ਕੇ ਕੂਪ।

ਇਸ ਮਧੁਰ ਪ੍ਰੇਮ ਦੀਆਂ ਤਿੰਨ ਕੋਟੀਆਂ ਹਨ : ਪ੍ਰੌੜ੍ਹ, ਮੱਧ ਅਤੇ ਮੰਦ। ਪ੍ਰੌੜ੍ਹ ਪ੍ਰੇਮ ਦੀ ਅਵਸਥਾ ਵਿਚ ਪ੍ਰੇਮ ਦੇ ਆਸ਼੍ਰਯ ਦਾ ਵਿਯੋਗ ਮਰਣਦਸ਼ਾ ਤਕ ਪਹੁੰਚ ਜਾਂਦਾ ਹੈ :

ਕ੍ਯੋਂ ਰਾਧਾ ਨਹੀਂ ਬੋਲਤਿ ਹੈਂ।
ਕਾਹੇ ਧਰਨਿ ਪਰੀ ਵਿਆਕੁਲ ਹ੍ਵੈ ਅਹੈ ਨੈਨ ਨ ਖੋਲਤਿ ਹੈ।
ਕਨਕ ਕੇਲਿ ਸੀ ਕ੍ਯੋਂ ਮੁਰਝਾਨੀ, ਕ੍ਯੋਂ ਬਨ ਮਾਂਝ ਅਕੇਲੀ ਹੈ।

ਸੂਰ ਨੇ ਮਾਨ ਨੂੰ ਪ੍ਰੇਮ ਦੀ ਕਸੌਟੀ ਦਸਿਆ ਹੈ :

ਸਿਆਮ ਮਾਨ ਹੈ ਪ੍ਰੇਮ ਕਸੌਟੀ, ਪ੍ਰੇਮਹਿ ਮਾਨ ਦ੍ਰਿੜਾਯੋ।

ਮਾਨ ਕੇ ਬਿਨਾ ਪ੍ਰੀਤਿ ਟਿਕਵੀਂ ਨਹੀਂ ਹੁੰਦੀ।

**ਪ੍ਰਣਯ :**

ਜਦੋਂ ਮਾਨ ਸੁਤੰਤਰ ਲੀਲਾ ਦੀ ਅਵਸਥਾ ਤਕ ਪਹੁੰਚ ਜਾਂਦਾ ਹੈ ਅਤੇ ਲੱਜਾ ਸੰਕੋਚ ਦਾ ਭਾਵ ਪੂਰੀ ਤਰ੍ਹਾਂ ਨਾਲ ਖ਼ਤਮ ਹੋ ਜਾਂਦਾ ਹੈ ਤਾਂ ਉਸ ਨੂੰ ਪ੍ਰਣਯ ਕਹਿੰਦੇ ਹਨ। ਜਦੋਂ ਸ੍ਰੀ ਕ੍ਰਿਸ਼ਣ ਦੀ ਆਨੰਦਮਈ ਸ਼ਕਤੀ ਰਾਧਾ ਦਾ ਮਾਨ ਸੰਤੁਸ਼ਟ ਹੋ ਜਾਂਦਾ ਹੈ, ਤਾਂ ਉਸ ਨੂੰ ਆਪਣੇ ਤੇ ਕ੍ਰਿਸ਼ਣ ਵਿਚ ਕੋਈ ਫਰਕ ਮਹਿਸੂਸ ਨਹੀਂ ਹੁੰਦਾ :

ਜਬ ਰਾਧਾ ਤਬ ਹੀ ਮੁਖ ਮਾਧੋ, ਮਾਧੋ ਰਟਤ ਰਹੈ।
ਜਬ ਮਾਧੋ ਹ੍ਵੈ ਜਾਤ ਸਕਲ ਤਨ, ਰਾਧਾ ਵਿਰਹੁ ਦਹੈ।

**ਰਾਗ :**

ਜਦੋਂ ਪ੍ਰਣਯ ਆਪਣੀ ਉਚਤਮ ਅਵਸਥਾ ਉਤੇ ਪਹੁੰਚ ਜਾਂਦਾ ਹੈ ਅਤੇ ਸ੍ਰੀ ਕ੍ਰਿਸ਼ਣ ਦੁਆਰਾ ਦਿੱਤਾ ਗਿਆ ਦੁੱਖ ਵੀ ਰਾਧਾ ਦੇ ਮਨ ਵਿਚ ਸੁਖ ਪੈਦਾ ਕਰਦਾ ਹੈ, ਤਾਂ ਉਸ ਨੂੰ ਰਾਗ ਕਹਿੰਦੇ ਹਨ।

**ਅਨੁਰਾਗ :**

ਜਦੋਂ ਆਸ਼੍ਰਯ ਦੀਆ ਅੱਖਾਂ ਦੇ ਸਾਹਮਣੇ ਪਰਮ ਪਿਆਰੇ ਸ੍ਰੀ ਕ੍ਰਿਸ਼ਣ ਸਦਾ ਮੌਜੂਦ ਰਹਿੰਦੇ ਹਨ ਅਤੇ ਹਰ ਵਾਰ ਅੱਖਾਂ ਖੋਲਣ ਅਤੇ ਮੀਟਣ ਦੇ ਨਾਲ ਨਿਤ ਨਵੇਂ ਰੰਗ ਵਿਚ

ਤਰੰਗਿਤ ਹੋਣ ਲਗਦੇ ਹਨ ਤਾਂ ਉਸਨੂੰ ਅਨੁਰਾਗ ਕਹਿੰਦੇ ਹਨ :

ਦੇਖਿ ਰੀ ਦੇਖਿ ਕੁੰਡਲ ਲਲਕ ।
ਨੈਨ ਹ੍ਵੈ ਛਵਿ ਧਰੀ ਕੈਸੇ ਲਗਤਿ ਤਾਪਰ ਪਲਕ ।

**ਭਾਵ ਅਤੇ ਮਹਾਭਾਵ :**

ਜਦੋਂ ਅਧਿਆਤਮਿਕ ਪ੍ਰੇਮ ਦੇ ਖੇਤਰ ਵਿਚ ਅਨੁਰਾਗ ਆਨੰਦ ਅਤੇ ਸੁਆਦ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਜਿਸਦੀ ਅਨੁਭੂਤੀ ਸਿਰਫ ਸਾਤਵਿਕ ਅਨੁਰਾਗ ਦੁਆਰਾ ਹੋ ਸਕਦੀ ਹੈ, ਜਦੋਂ ਇਸ ਅਵਸਥਾ ਦਾ ਅਨੁਰਾਗ ਉਜਵਲ ਅਤੇ ਪ੍ਰੇਰਕ ਸਾਤਵਿਕ ਰਤੀ ਨਾਲ ਤਰਲ ਸੋਨੇ ਵਾਂਗ ਉਤੇਜਿਤ ਹੁੰਦਾ ਹੈ ਜਦੋਂ ਪਰਮ ਆਸ਼੍ਰਯ ਰਾਧਾ ਦਾ ਅਨੁਰਾਗ ਆਪਣੀ ਚਰਮ ਅਵਸਥਾ ਨੂੰ ਪਹੁੰਚ ਜਾਂਦਾ ਹੈ, ਅਤੇ ਉਨ੍ਹਾਂ ਦੇ ਸੁਭਾ ਅਤੇ ਅਧਿਕਾਰ ਦੇ ਅਨੁਰੂਪ ਹੋ ਜਾਂਦਾ ਹੈ ਤਾਂ ਭਾਵ ਕਹਾਉਂਦਾ । ਇਸ ਦੇ ਹੋਰ ਰੂਪਾਂ ਨੂੰ ਮਹਾਭਾਵ ਕਹਿੰਦੇ ਹਨ, ਇਨ੍ਹਾਂ ਵਿਚ ਨਿਮਿਖ ਮਾਤਰ ਦਾ ਵਿਯੋਗ ਅਸਹਿ ਹੋ ਜਾਂਦਾ ਹੈ :

ਜਬ ਕਹੁੰ ਪਰਤ ਨਿਮੇਖ ਹੂੰ ਅੰਤਰ, ਜੁਗ ਸਮਾਨ ਪਲ ਜਾਤ ।
ਸੂਰਦਾਸ ਵਹ ਰਸਿਕ ਰਾਧਿਕਾ, ਨਿਮਿਤਰ ਅਤਿ ਅਨੁਰਾਗਤਿ ।

ਰਾਧਾ ਹੀ ਨਹੀਂ ਕ੍ਰਿਸ਼ਣ ਵੀ ਵਿਯੋਗ ਵਿਚ ਮੂਰਛਿਤ ਹੁੰਦੇ ਹਨ :

ਯਹ ਸੁਨਿ ਸਿਆਮ ਵਿਰਹ ਕਹੇ ।
ਕਹੁੰ ਮੁਕੁਟ ਕਹੁੰ ਕਟਿ ਪੀਤਾਂਬਰ ਮੁਰਛਿ ਧਰਨਿ ਪਰੈ ।

ਸੂਰ ਦੀ ਪ੍ਰੇਮ ਭਾਵਨਾ ਲੌਕਿਕ ਧਰਾਤਲ ਤੇ ਕ੍ਰਮਵਾਰ ਉਪਰ ਉੱਠਦੀ ਹੋਈ ਅਲੌਕਿਕ ਹੋ ਨਿਬੜਦੀ ਹੈ । ਲੌਕਿਕ ਪ੍ਰੇਮ ਆਪਣੀ ਉਦੱਾਤ ਭੂਮੀ ਨੂੰ ਪਹੁੰਚ ਕੇ ਅਲੌਕਿਕ ਹੋ ਜਾਂਦਾ ਹੈ । ਗੋਪੀਆਂ ਕ੍ਰਿਸ਼ਣ ਦੇ ਪ੍ਰੇਮ ਵਿਚ ਇਤਨੀਆਂ ਲੀਨ ਹੋ ਜਾਂਦੀਆਂ ਹਨ ਕਿ ਉਨ੍ਹਾਂ ਨੂੰ ਕ੍ਰਿਸ਼ਣ ਦੀ ਮੁਰਲੀ ਪ੍ਰਤਿ ਲਗਾਉ ਵੀ ਖਟਕਣ ਲਗਦਾ ਹੈ । ਉਨ੍ਹਾਂ ਨੂੰ ਮੁਰਲੀ ਵਰਗੇ ਜੜ ਪਦਾਰਥ ਦੀ ਰੋਕਾਵਟ ਵੀ ਭਿਯੰਕਰ ਪੀੜਾ ਦਾਇਕ ਪ੍ਰਤੀਤ ਹੁੰਦੀ ਹੈ । ਮੁਰਲੀ ਨੂੰ ਇਹ ਸੁਪਤਨੀ ਦੇ ਰੂਪ ਵਿਚ ਮੰਨਣ ਲਗਦੀਆਂ ਹਨ । ਉਨ੍ਹਾਂ ਨੂੰ ਇਹ ਦੇਖ ਕੇ ਦੁੱਖ ਹੁੰਦਾ ਹੈ ਕਿ ਉਹ ਕ੍ਰਿਸ਼ਣ ਦੀ ਪ੍ਰੇਮਿਕਾ ਹੋ ਕੇ ਵੀ ਉਹੋ ਜਿਹੀ ਨੇੜਤਾ ਪ੍ਰਾਪਤ ਨਹੀਂ ਕਰ ਸਕੀਆਂ ਜਿਤਨੀ ਕਿ ਮੁਰਲੀ ਪਾ ਰਹੀ ਹੈ :

ਅਧਰ ਰਸ ਮੁਰਲੀ ਲੂਟਨ ਲਾਗੀ ।
ਮੁਰਲੀ ਤਊ ਗੋਪਾਲਹਿੰ ਧਾਵਤ ।
ਸੁਨਿ ਰੀ ਸਖੀ ਜਦਪਿ ਨੰਦ ਨੰਦਹਿ ਨਾਨਾ ਭਾਂਤਿ ਨਚਾਵਤਿ ।
ਰਾਖਨਿ ਏਕ ਪਾਂਵ ਮੇਂ ਠਾੜੋ ਅਤਿ ਅਧਿਕਾਰ ਜਨਾਵਤ ।

ਆਪਣੇ ਪ੍ਰੇਮ ਕਾਰਣ ਗੋਪੀਆਂ ਨੂੰ ਕ੍ਰਿਸ਼ਣ ਦਾ ਕੋਈ ਦੋਸ਼ ਦਿਖਾਈ ਨਹੀਂ ਦਿੰਦਾ । ਫਲ-ਸਰੂਪ ਸਾਰਾ ਦੋਸ਼ ਉਹ ਮੁਰਲੀ ਤੇ ਹੀ ਮੜ੍ਹ ਦਿੰਦੀਆਂ ਹਨ । ਕ੍ਰਿਸ਼ਣ ਬਾਰੇ ਉਹ ਕਹਿੰਦੀਆਂ ਹਨ :

ਸ਼ਿਆਮਹਿ ਦੋਖ ਦੇਉ ਜਨਿ ਭਾਈ ।

ਕ੍ਰਿਸ਼ਣ ਨੂੰ ਆਪਣਾ ਸਮਝ ਕੇ ਉਹ ਕਹਿੰਦੀਆਂ ਹਨ :

'ਕਾਨ੍ਹਾ ਵੀਸ ਧਰੌਂ ਦਸ ਕੁਬਰੀ, ਅੰਤਹਿ ਕਾਨ੍ਹ ਹਮਾਰੋ ।

ਹੋਰ ਵੀ 'ਵੇ ਜੋ ਭਲੇ ਬੁਰੇ ਸੋ ਅਪਨੇ ।'

ਜਿਥੇ ਵੀ ਪ੍ਰੀਤਮ ਰਹੇ ਸੁਖ ਨਾਲ ਰਹੇ, ਇਹੀ ਗੋਪੀਆਂ ਦੀ ਦਿਲੀ ਕਾਮਨਾ ਹੈ। ਪ੍ਰੇਮੀ ਲਈ ਆਪਣਾ ਇਤਨਾ ਤਿਆਗ ਕਰਨਾ ਹੀ ਉਸ ਪ੍ਰੇਮ ਨੂੰ ਅਲੌਕਿਕ ਬਣਾ ਦਿੰਦਾ ਹੈ। ਵਿਸ਼ਵ ਦੇ ਸਾਹਿੱਤ ਵਿਚ ਪ੍ਰੀਤਮ ਪ੍ਰਤਿ ਅਜਿਹੀ ਨਿਰਸਵਾਰਥ ਅਤੇ ਤਿਆਗ ਪੂਰਣ ਹਿਤ ਕਾਮਨਾ ਦੁਰਲਭ ਹੈ।

ਸੂਰ ਦੀ ਪ੍ਰੇਮ ਭਾਵਨਾ ਨਾਲ ਬਾਂਸ ਦੀ ਬਣੀ ਨੀਰਸ ਬੰਸਰੀ ਵੀ ਰਸਮਈ ਹੋ ਉਠਦੀ ਹੈ। ਉਸ ਨਾਲ ਗੋਪੀਆਂ ਵਰਗੀਆਂ ਅਦੁੱਤੀ ਪ੍ਰੇਮਿਕਾਵਾਂ ਨੂੰ ਵੀ ਈਰਖਾ ਹੋਣ ਲਗਦੀ ਹੈ। ਉਹ ਗੋਪੀਆਂ ਲਈ ਆਦਰਸ਼ ਬਣ ਜਾਂਦੀ ਹੈ। ਉਹ ਬੜੇ ਹੀ ਸਾਂਤ ਭਾਵ ਨਾਲ ਗੋਪੀਆਂ ਨੂੰ ਸਮਝਾਉਂਦੀ ਹੈ ਕਿ ਤੁਸੀਂ ਵਿਅਰਥ ਹੀ ਮੇਰੇ ਨਾਲ ਈਰਖਾ ਕਰਦੀਆਂ ਹੋ। ਤੁਸੀਂ ਮੇਰੇ ਵਰਗੀ ਸਾਧਨਾ ਕਰੋ, ਤਾਂ ਤੁਹਾਨੂੰ ਵੀ ਪ੍ਰੀਤਮ ਦੀ ਅਜਿਹੀ ਹੀ ਖੁਸ਼ੀ ਪ੍ਰਾਪਤ ਹੋਵੇਗੀ। ਮੈਂ ਤੁਹਾਡੀ ਦਾਸੀ ਬਣ ਜਾਵਾਂਗੀ :

ਸ੍ਰਮ ਕਰਿਹੋ ਜਬ ਮੇਰੀ ਸੀ ।
ਤਬ ਤੁਮ ਅਧਰ ਸੁਧਾ ਰਸ ਵਿਲਸਹੁ, ਮੈਂ ਹ੍ਵੈ ਰਹਿਹੋ ਚੇਰੀ ਸੀ ।

ਅਤੇ ਅਗੋਂ ਆਪਣੇ ਸਾਧਨਾ ਮਾਰਗ ਤੇ ਪ੍ਰਕਾਸ਼ ਪਾਉਂਦੀ ਹੈ :

ਮੇਰੇ ਦੁੱਖ ਕੋ ਓਟ ਨਹੀਂ ।
ਸ਼ਡਰਿਤੁ ਸ਼ੀਤ, ਊਸ਼ਣ ਵਰਸ਼ਾ ਮੇਂ ਠਾੜੇ ਪਾਇ ਰਹੀ ।
ਕਸਕੀ ਨਹੀਂ ਨੇਕਹੂੰ ਕਾਟਤ, ਘਾਮੇ ਰਾਖੀ ਡਾਰਿ ।
ਅਗਿਨੀ ਸੁਲਾਕ ਦੇਤ ਨਹਿੰ ਮੁਛਕ ਮੁਟਕੀ ਵੇਹ ਬਨਾਵਤਿ ਜਾਰਿ ।
ਤੁਮ ਜਾਨਤਿ ਮੋਹਿ ਬਾਂਸ ਬੰਸੁਰਿਯਾਂ ਅਗਿਨੀ ਛਾਪ ਦੈ ਆਈ ।
ਸੂਰ ਸਿਆਮ ਐਸੇ ਤੁਮ ਲੇਹੁਨ ਖਿਝਤਿ ਕਹਾਂ ਹੌ ਮਾਈ ।

ਅੰਤਿਮ ਪੰਕਤੀ ਵਿਚ ਮੁਰਲੀ ਦਾ ਉਪਦੇਸ਼ ਹਿਰਦੇ ਨੂੰ ਹਲੂਣਨ ਵਾਲਾ ਅਤੇ ਪ੍ਰੇਰਣਾਦਾਇਕ ਹੋ ਜਾਂਦਾ ਹੈ। ਕੇਵਲ ਕੁਝ ਪਦਾਂ ਵਿਚ ਹੀ ਮੁਰਲੀ ਗੋਪੀਆਂ ਦੀ ਨਾਰਾਜ਼ਗੀ ਅਤੇ ਪੀੜ ਨੂੰ ਸ਼ਾਂਤ ਕਰ ਦਿੰਦੀ ਹੈ। ਉਨ੍ਹਾਂ ਦੀ ਪੂਰੀ ਖਿਝ, ਝੁੰਝਲਾਹਟ, ਕਸਕ, ਵੇਦਨਾ, ਉਤੇਜਨਾ, ਅਤੇ ਈਰਖਾ ਨੂੰ ਸਾਂਤ ਕਰਕੇ ਉਨ੍ਹਾਂ ਨੂੰ ਹਮਦਰਦੀ ਦੇ ਰੂਪ ਵਿਚ ਬਦਲ ਦਿੰਦੀ ਹੈ। ਤਾਂ ਗੋਪੀਆਂ ਵਸਤੂ ਸਥਿਤੀ ਨੂੰ ਸਮਝ ਕੇ ਮੁਰਲੀ ਦਾ ਸਮਰਥਨ ਕਰਨ ਲਗਦੀਆਂ ਹਨ :

ਮੁਰਲੀ ਜੈਸੇ ਤਪ ਕਿਯੋ ਕੈਸੇ ਤੁਮ ਕਰਿਹੌਂ ।
ਸ਼ਡਰਿਤੁ ਇਕ ਪਗ ਕ੍ਯੋਂ ਰਹੋ, ਅਬ ਹੀ ਲਰ ਖਰਿ ਹੌਂ ।
ਵਹ ਕਾਟਤ ਮੁਰਲੀ ਨਹੀਂ, ਤੁਮ ਹੋ ਸਬ ਮਰਿਹੌਂ ।
ਵਹ ਸੁਲਾਕ ਕੈਸੇ ਸਹੌਂ, ਪਰਸਤ ਹੀ ਜਰਿ ਹੌਂ ।

ਤੁਮ ਅਨੇਕ ਵਹ ਏਕ ਹੈ, ਵਾਸੋਂ ਜਨਿ ਲਰਿਹੌਂ ।
ਸੂਰ ਸਿਆਮ ਜਿਹਿ ਢਰਿ ਮਿਲੈ, ਜਨਿ ਜੀਤੋ ਹਰਿ ਹੌਂ ।

ਸੂਰ ਦੀ ਪ੍ਰੇਮ ਕਲਪਨਾ ਦਾ ਹੀ ਪਰਿਣਾਮ ਹੈ ਕਿ ਗੋਪੀਆਂ ਮੁਰਲੀ ਪ੍ਰਤਿ ਅਪਾਰ ਹਮਦਰਦੀ ਨਾਲ ਭਰ ਜਾਂਦੀਆਂ ਹਨ। ਉਨ੍ਹਾਂ ਦੀ ਈਰਖਾ ਸਮਾਪਤ ਹੋ ਜਾਂਦੀ ਹੈ। ਉਹ ਉਸ ਨੂੰ ਆਦਰਸ਼ ਰੂਪ ਵਿਚ ਸਵੀਕਾਰ ਕਰ ਕੇ ਇਕ ਆਵਾਜ਼ ਨਾਲ ਕਹਿ ਦਿੰਦੀਆਂ ਹਨ :

ਧੰਨ ਮੁਰਲੀ ਧੰਨ ਤਪ ਤੁਮ੍ਹਾਰੋਂ ।
ਧੰਨ ਧੰਨ ਮਾਤੁ, ਧੰਨ ਧੰਨ ਭ੍ਰਾਤਾ ਪਿਤਾ,
ਬਹੁਰਿ ਧਨਿ ਧੰਨ ਤੁਮ ਭਗਤ ਸਾਰੋਂ ।

ਸੂਰਦਾਸ ਪ੍ਰੇਮ ਨੂੰ ਹੀ ਸਭ ਕੁਝ ਮੰਨਦੇ ਹਨ :

ਪ੍ਰੇਮ ਪ੍ਰੇਮ ਸੋ ਹੋਇ, ਪ੍ਰੇਮ ਸ ਮਾਰਹਿ ਜੈਵ ।
ਪ੍ਰੇਮ ਬਾਂਧਯੋ ਸਗਲੇ ਸੰਸਾਰ, ਪ੍ਰੇਮ ਪਰਮਾਰਥ ਪੈਏ ।
ਏਕਹੈ ਨਿਹਵੈ ਪ੍ਰੇਮ ਕੋ, ਜੀਵਨ ਮੁਕਤੀ ਰਸਾਲ ।
ਸਾਂਚੀ ਮਿਹਕੌ ਪ੍ਰੇਮ ਕੀ ਹੌਂ ਜੋ ਮਿਲੈ ਹੂੈ ਨੰਦ ਲਾਲ ।

ਇਸ ਲਈ ਨਿਸ਼ਕਰਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਪ੍ਰੇਮ ਨੂੰ ਆਪਣਾ ਸਰਵੱਸ ਮੰਨਦੇ ਹੋਏ ਹੀ ਸੂਰ ਨੇ ਆਪਣੇ ਸਾਹਿੱਤ ਵਿਚ ਪ੍ਰੇਮ ਦੀ ਕਲਪਨਾ ਕੀਤੀ ਹੈ।

# ਸੂਰ ਅਤੇ ਉਨ੍ਹਾਂ ਦਾ ਮਨੋਵਿਗਿਆਨ

ਡਾ. (ਸ੍ਰੀਮਤੀ) ਸ਼ਾਤਾ ਲਾਂਬਾ

ਸੂਰਦਾਸ ਮਨੁੱਖੀ ਸੁਭਾ ਦੀ ਗੰਭੀਰ ਜਾਣਕਾਰੀ ਰਖਦੇ ਸਨ, ਮਨੋਵਿਗਿਆਨ ਦੇ ਗਿਆਤਾ ਸਨ। ਮਨ ਦੀ ਵੰਡ ਕਰ ਕੇ ਖੰਡ ਰੂਪ ਵਿਚ ਦੇਖਣ ਵਾਲੇ ਸਿਧਾਂਤੀ ਮਨੋਵਿਗਿਆਨਿਕਾਂ ਤੋਂ ਸੂਰ ਬਹੁਤ ਅਗੇ ਸਨ। ਖੰਡ-ਚਿਤਰ ਪ੍ਰਸਤੁਤ ਕਰਨ ਵਾਲੇ ਪੂਰੇ ਮਨ ਦੀ ਇਤਨੀ ਕੀਹ ਪਛਾਣ ਕਰ ਸਕਣਗੇ ? ਇਹੀ ਕਾਰਣ ਹੈ ਕਿ ਸ਼ੁਕਲ ਜੀ ਨੂੰ 'ਭ੍ਰਮਰਗੀਤ' ਨੂੰ 'ਸੂਰਸਾਗਰ' ਦਾ ਰਤਨ ਮੰਨਣਾ ਪਿਆ। ਇਸ ਵਿਚ ਸੂਰ ਦੀ ਦਾਰਸ਼ਨਿਕ ਮਾਨਤਾ ਦੀ ਸਰਸਵਤੀ, ਸਗੁਣ-ਸਾਕਾਰ ਭਗਤੀ ਦੀ ਗੰਗਾ ਅਤੇ ਵਿਪ੍ਰਲੰਭ (ਵਿਯੋਗ) ਸ਼ਿੰਗਾਰ ਦੀ ਜਮਨਾ ਦੀ ਮਿਲਵੀਂ ਤ੍ਰਿਵੇਣੀ ਮਿਲਦੀ ਹੈ। ਇਨ੍ਹਾਂ ਤਿੰਨਾਂ ਨੂੰ ਜੋ ਕਲਾਤਮਕਤਾ ਸੂਰ ਨੇ ਦਿੱਤੀ ਹੈ। ਉਹੀ ਉਨ੍ਹਾਂ ਦੀ ਮੌਲਿਕਤਾ ਹੈ। ਪਾਰਬ੍ਰਹਮ ਕ੍ਰਿਸ਼ਣ ਅਤੇ ਉਨ੍ਹਾਂ ਦੀਆਂ ਸਾਰੀਆਂ ਸ਼੍ਰੁਤੀਆਂ ਗੋਪੀ ਰੂਪ ਵਿਚ ਅਵਤਰਤਿ ਹੋ ਕੇ ਬਿੰਦ੍ਰਾਬਨ ਵਿਚ ਲੀਲਾ–ਵਿਲੀਨ ਰਹੇ ਅਤੇ ਮਥੁਰਾ ਚਲੇ ਜਾਣ ਤੇ ਬਿਰਹੁੰ ਦੇ ਰੂਪ ਵਿਚ ਪੂਰੀ ਤਰ੍ਹਾਂ ਡੁਬ ਗਏ। ਪ੍ਰੇਮ ਆਸਕਤੀ ਅਤੇ ਇਕਾਗਰਤਾ ਦੀ ਹਨੇਰੀ ਉਸ ਸਮੇਂ ਅਜਿਹੀ ਚਲੀ ਜਿਸ ਵਿਚ ਕ੍ਰਿਸ਼ਣ ਜਾਂ ਗੋਪੀਆਂ ਹੀ ਨਹੀਂ ਅਜ ਦੇ ਰਸਿਕ ਵਿਅਕਤੀਆਂ ਦੇ ਪੈਰ ਵੀ ਡਗਮਗਾ ਜਾਂਦੇ ਹਨ। ਨੌਜੁਆਨ-ਮੁਟਿਆਰ, ਵਿਵਾਹਿਤ-ਅਵਿਵਾਹਿਤ ਸਾਰੇ ਕ੍ਰਿਸ਼ਣ ਗੋਪੀ ਦਾ ਸੁਆਂਗ ਰਚ ਰਹੇ ਹਨ। ਇਹ ਦੂਜੀ ਗੱਲ ਹੈ ਕਿ ਅਜ ਸੰਬੋਧਨ ਬਦਲ ਗਏ ਹਨ। ਸ਼ਾਇਦ ਇਸ ਲਈ ਆਲੋਚਕਾਂ ਨੂੰ ਸੂਰ ਦੇ ਕਾਵਿ ਵਿਚ ਲੋਕਮੰਗਲ ਦੇ ਅਭਾਵ ਦਾ ਭਰਮ ਪੈਦਾ ਹੁੰਦਾ ਹੈ। ਇਸੇ ਲਿਵਲੀਨਤਾ ਦੇ ਕੰਢਿਆ ਵਿਚਾਲੇ ਸਗੁਣ-ਸਾਕਾਰ ਭਗਤੀ ਵੀ ਸੁਦ੍ਰਿੜ੍ਹ ਹੋਈ। ਇਸੇ ਦਾ ਸਾਹਿਤਿਕ ਨਾ 'ਭ੍ਰਮਰਗੀਤ' ਹੈ।

ਸੂਰ ਬਹੁਤ ਵਡੇ ਮਨੋਵਿਗਿਆਨਿਕ ਸਨ। ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਭਾਵ ਵਿਚ ਖਿਚ ਦੁਗਣੀ ਹੋ ਜਾਂਦੀ ਹੈ। ਬਿਰਹੁੰ-ਪ੍ਰਾਪਤ ਗੋਪੀਆਂ ਆਪ ਵੀ ਜਾਣਦੀਆਂ ਹਨ ਕਿ ਕ੍ਰਿਸ਼ਣ ਵਿਯੋਗ ਨੇ ਉਨ੍ਹਾਂ ਨੂੰ ਪ੍ਰੇਮਵਿਮੁਖ ਨਹੀਂ ਕੀਤਾ, ਸਗੋਂ ਵੇਗ ਪੂਰਣ ਦ੍ਰਿੜ੍ਹਤਾ ਦੇ ਨਾਲ ਉਨ੍ਹਾਂ ਨੂੰ ਪ੍ਰੇਮੀ ਦੇ ਨੇੜੇ ਲਿਆ ਦਿੱਤਾ ਹੈ—'ਊਧੋ ਬਿਰਹੋ ਪ੍ਰੇਮ ਕਰੇ'। ਇਤਨਾ ਹੀ ਨਹੀਂ ਸੂਰ ਦੀ ਮਨੋਵਿਗਿਆਨਿਕਤਾ ਦੇ ਵਿਵਹਾਰਿਕ ਪੱਖ ਨੇ ਇਕ ਅਸਾਧਾਰਣ ਰੁਕਾਵਟ ਦੇ ਰੂਪ ਵਿਚ ਊਧੋ ਨੂੰ ਖੜਾ ਕਰ ਦਿੱਤਾ ਹੈ। ਬਾਹਰਲੀ ਰੁਕਾਵਟ ਨਾਲ ਕੰਮਜ਼ੋਰ ਵਸਤੂ ਜਿਤਨੀ ਜਲਦੀ ਟੁਟਦੀ ਹੈ, ਦ੍ਰਿੜ੍ਹ ਵਸਤੂ ਉਤਨੀ ਹੀ ਹੋਰ ਪੱਕੀ ਹੁੰਦੀ ਹੈ। ਵਿਆਹਤਾ ਗੋਪੀਆਂ ਦੇ ਅਭਿੰਨ-ਅਟੁਟ ਪਿਆਰ ਨੂੰ ਜਦੋਂ ਕੁਲ ਦੀ ਲਾਜ, ਸਮਾਜਿਕ ਭੈ ਨਹੀਂ ਤੋੜ ਸਕੇ, ਤਾਂ ਸੂਰਦਾਸ ਨੇ ਊਧੋ ਨੂੰ ਰੁਕਾਵਟ ਦੇ ਰੂਪ ਵਿਚ ਪੇਸ਼ ਕਰ ਦਿੱਤਾ, ਪਰ ਊਧੋ ਦੀ

ਪੰਡਤਾਈ ਨੇ ਗੋਪੀਆਂ ਉਤੇ ਉਲਟਾ ਪ੍ਰਭਾਵ ਪਾਇਆ। ਜੋ ਕੰਮ ਕ੍ਰਿਸ਼ਣ ਦੇ ਵਿਛੋੜੇ ਨੇ ਨਹੀਂ ਕੀਤਾ, ਉਹ ਊਧੋ ਦੀ ਪੰਡਤਾਈ ਨੇ ਕਰ ਵਿਖਾਇਆ। ਕ੍ਰਿਸ਼ਣ ਮਥੁਰਾ ਤੋਂ ਨਹੀਂ ਆਂਦੇ ਤਾਂ ਕੀ ਹੋਇਆ, ਉਹ ਕੁਬਜਾ ਰਸ ਵਿਚ ਲੀਨ ਹਨ ਤਾਂ ਕੀ ਹੋਇਆ, ਗੋਪੀਆਂ ਦੇ ਅਡਿੱਗ ਵਿਸ਼ਵਾਸ ਅਤੇ ਨਿਸ਼ਠਾ ਵਿਚ ਕੋਈ ਘਾਟ ਨਹੀਂ। ਉਹ ਜਾਣਦੀਆਂ ਹਨ ਕਿ ਉਨ੍ਹਾਂ ਦੇ ਪ੍ਰੇਮੀ ਨੇ ਊਧੋ ਨੂੰ ਉਨ੍ਹਾਂ ਦੀ ਇਕ ਮਾਤਰ ਪੂੰਜੀ-ਪ੍ਰੇਮ ਤੋਂ ਵੰਚਿਤ ਕਰਨ ਲਈ ਨਹੀਂ ਭੇਜਿਆ—'ਸੂਰ ਸਿਆਮ ਯਹਾਂ ਨਾਂਯ ਪਠਾਏ ਤੁਮ ਹੋ ਬੀਚ ਭੁਲਾਨੇ'।

ਭਾਗਵਤ ਦੇ ਕ੍ਰਿਸ਼ਣ ਛਲੀਆ ਹਨ, ਕਾਇਰ ਹਨ। ਉਹ ਆਪਣੇ ਉਪਾਸਕਾਂ ਨੂੰ ਸਗੁਣ-ਸਾਕਾਰ ਤੋਂ ਵਿਮੁਖ ਕਰਕੇ ਨਿਰਾਕਾਰ ਦੀ ਧੂਪ ਧੁਖਾਣ ਦੀ ਸਲਾਹ ਦੇ ਕੇ ਤੇਜਸਵੀ ਊਧੋ ਨੂੰ ਬ੍ਰਜ ਭੇਜਦੇ ਹਨ। ਨਿਰਗੁਣ ਉਪਾਸਕ ਭਾਵੇਂ ਇਹ ਤਰਕ ਦੇਣ ਕਿ ਕ੍ਰਿਸ਼ਣ ਆਪਣੀਆਂ ਉਪਾਸਕਾਵਾਂ ਨੂੰ ਸਗੁਣ ਸਾਕਾਰ ਅਤੇ ਨਿਰਗੁਣ-ਨਿਰਾਕਾਰ ਦੀ ਦੀਖਿਆ ਦੇ ਕੇ ਦੋਹਾਂ ਤੋਂ ਪਰੇ ਅਨਿਰਵਚਨੀਯ ਰਸ ਉਪਭੋਗ ਕਰਾਉਣਾ ਚਾਹੁੰਦੇ ਹਨ, ਪਰ ਕਾਵਿ ਦੇ ਸੁਆਦ ਦੇ ਵਿਚਾਰ ਨਾਲ ਜਾਂ ਪ੍ਰੇਮ ਦੀ ਲੌਕਿਕਤਾ ਦੀ ਦ੍ਰਿਸ਼ਟੀ ਤੋਂ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਕ੍ਰਿਸ਼ਣ ਸ਼ਾਸਕ ਬਣ ਕੇ ਗਲੇ ਵਿਚ ਪਏ ਹੋਏ ਪਿਆਰ ਦੇ ਸੱਪ ਨੂੰ ਉਤਾਰ ਕੇ ਪਰੇ ਸੁੱਟਣਾ ਚਾਹੁੰਦੇ ਹਨ। ਅਜੀਬ ਤਮਾਸ਼ਾ ਹੈ—ਜਦੋਂ ਮਨ ਮੰਨਿਆ ਪਿਆਰ ਕੀਤਾ, ਜਦੋਂ ਦਿਲ ਕੀਤਾ ਠੁਕਰਾ ਦਿੱਤਾ। ਸੂਰ ਦੀ ਸੰਵੇਦਨਸ਼ੀਲਤਾ ਨੂੰ ਇਹ ਸਵੀਕਾਰ ਨਹੀਂ ਸੀ। ਕ੍ਰਿਸ਼ਣ ਮਥੁਰਾ ਚਲੇ ਗਏ, ਪਰ ਗੋਪੀਆਂ ਨੂੰ ਭੁਲ ਤਾਂ ਨਹੀਂ ਸਕੇ। ਗੋਕੁਲ ਦੇ ਜੀਵਨ ਦੀਆਂ ਯਾਦਾਂ ਉਨ੍ਹਾਂ ਨੂੰ ਹਰ ਘੜੀ ਸਲ੍ਹਦੀਆਂ ਹਨ। ਉਹ ਆਪਣੇ ਜਿਗਰੀ ਮਿਤਰ ਸਖਾ ਊਧੋ ਨਾਲ ਇਸ ਦੀ ਚਰਚਾ ਕਰਕੇ ਦਿਲ ਦਾ ਬੋਝ ਹਲਕਾ ਕਰਨਾ ਚਾਹੁੰਦੇ ਹਨ। ਪਰ ਊਧੋ ਹੋਰ ਹੀ ਮਿੱਟੀ ਦੇ ਬਣੇ ਮਾਧੋ ਗਿਆਨ-ਯੋਗੀ ਹਨ। ਊਧੋ ਦੀ ਗਿਆਨ ਮੂਲਕ ਹਉਮੈ ਅਤੇ ਸਨਕੀ ਸੁਭਾ ਕ੍ਰਿਸ਼ਣ ਤੋਂ ਵੀ ਨਹੀਂ ਸਹਾਰਿਆ ਗਿਆ। ਉਹ ਜਾਣਦੇ ਹਨ ਕਿ ਊਧੋ ਕੋਲ ਸਿੱਧਾਂਤ ਹੀ ਸਿੱਧਾਂਤ ਹਨ, ਅਨੁਭੂਤੀ ਦੀ ਸੰਪੱਤੀ ਨਹੀਂ। ਊਧੋ ਦੋਸਤ ਹੈ, ਸੋ ਕ੍ਰਿਸ਼ਣ ਉਸ ਨੂੰ ਆਪ ਉਸਦੀ ਊਣਤਾ ਤੋਂ ਜਾਣੂ ਨਹੀਂ ਕਰਾਉਣਾ ਚਾਹੁੰਦੇ! ਉਹ ਜਾਣਦੇ ਹਨ ਕਿ ਊਧੋ ਦਾ ਇਲਾਜ ਬ੍ਰਜ ਵਿਚਲੀਆਂ ਗੋਪੀਆਂ ਕਰ ਲੈਣਗੀਆਂ ਅਤੇ ਉਥੋਂ ਦਾ ਮਾਹੌਲ ਉਸ ਨੂੰ ਪ੍ਰੇਮ ਰੰਗ ਵਿਚ ਰੰਗ ਦੇਵੇਗਾ। ਸੋ ਸ੍ਵੈ-ਅਨੁਭਵ ਲਈ ਕ੍ਰਿਸ਼ਣ ਨੇ ਊਧੋ ਨੂੰ ਬ੍ਰਜ ਵਿਚ ਭੇਜ ਦਿੱਤਾ। ਸੂਰ ਨੂੰ ਮਾਨਵ ਸੁਭਾ ਦਾ ਪੂਰਾ ਗਿਆਨ ਸੀ। ਊਧੋ ਕ੍ਰਿਸ਼ਣ ਦਾ ਮਿਤਰ ਬਣਨ ਦਾ ਦਾਵਾ ਕਰਦਾ ਹੈ ਪਰ ਕ੍ਰਿਸ਼ਣ ਦੇ ਪ੍ਰੇਮ-ਯੋਗ ਵਾਲੇ ਪੱਖ ਤੋਂ ਇਕ ਦਮ ਅਣਜਾਣ ਹੈ। ਮਿਤਰ ਵੀ ਕਿਹੋ ਜਿਹਾ? ਜੋ ਮਿਤਰ ਨੂੰ ਪੂਰੀ ਤਰ੍ਹਾਂ ਸਮਝ ਨਾ ਸਕੇ। ਬਸ ਇਸ ਤਰ੍ਹਾਂ ਸੂਰਦਾਸ ਦੇ ਕ੍ਰਿਸ਼ਣ ਨੇ ਇਕ ਤੀਰ ਨਾਲ ਦੋ ਸ਼ਿਕਾਰ ਮਾਰੇ :

ਪ੍ਰੇਮ ਭਜਨ ਨ ਨੇਕੁ ਥਾਕੇ, ਜਾਇ ਕਿਉਂ ਸਮਝਾਇ।
'ਸੂਰ' ਪ੍ਰਭੁ ਮਨ ਯਿਹੈ ਆਨੀ, ਬ੍ਰਜਹਿ ਦੇਊਂ ਪਠਾਇ।

ਲਓ ਭਾਗਵਤ ਦੇ ਕ੍ਰਿਸ਼ਣ ਦੀ ਤੁਲਨਾ ਵਿਚ ਇਹ ਜ਼ਿਆਦਾ ਕਾਵਿਮਈ ਅਤੇ ਮਨ ਦੀ ਸਥਿਤੀ ਅਨੁਰੂਪ ਬਣ ਗਿਆ।

ਭਾਗਵਤ ਵਿਚ ਊਧੋ ਗੋਪੀਆਂ ਨੂੰ ਗਿਆਨਯੋਗ ਵਿਚ ਦੀਖਿਅਤ ਕਰਨ ਵਿਚ ਸਫਲ ਹੋ ਜਾਂਦੇ ਹਨ। ਊਧੋ ਦਾ ਸਫਲ ਹੋਣਾ ਕਾਵਿ ਦ੍ਰਿਸ਼ਟੀ ਤੋਂ ਬਿਰਹੁੰ-ਪੱਖ ਨੂੰ ਵਿਗਾੜ ਦਿੰਦਾ

ਹੈ। ਕ੍ਰਿਸ਼ਣ ਨੂੰ ਵਿਭਚਾਰੀ ਸਿੱਧ ਕਰਦਾ ਹੈ। ਪਹਿਲਾਂ ਸਾਖਿਆਤ ਪ੍ਰੇਮ ਕਰਨਾ ਅਤੇ ਫਿਰ ਨਿਰਗੁਣ ਨਿਰਾਕਾਰ ਵਿਚ ਦੀਖਿਅਤ ਕਰਨ ਦੀ ਕੂਟਨੀਤੀ ਉਸ ਨੂੰ ਕਾਇਰ ਸਿੱਧ ਕਰਦੀ ਹੈ। ਦਰਸ਼ਨ-ਸ਼ਾਸਤ੍ਰੀ ਭਾਵੇਂ ਇਸ ਵਿਚ ਅਲੌਕਿਕਤਾ ਦਾ ਸੱਚ ਦੇਖਣ, ਭਾਵੇਂ ਗਿਆਨ-ਯੋਗ ਦੀ ਸਵੀਕ੍ਰਿਤੀ ਵਿਚ ਸ਼ਾਂਤ ਰਸ ਦਾ ਰਸਾਸੁਆਦਨ ਕਰਨ ਦਾ ਦਾਅਵਾ ਕਰਨ, ਪਰ ਕਾਵਿ-ਕਲਾ ਚਰਿਤ੍ਰ ਤੇ ਲਗੀ ਕਾਲਖ ਨੂੰ ਕਦੀਂ ਵੀ ਧੋ ਨਹੀਂ ਸਕਦੀ। ਭਾਵੇਂ ਕ੍ਰਿਸ਼ਣ ਕੂਟਨੀਤੀ ਦੀ ਆੜ ਵਿਚ ਜਾਂ ਗੋਪੀਆਂ ਦੀਖਿਆ ਲੈਣ ਦਾ ਬਹਾਨਾ ਬਣਾਉਣ, ਕਾਇਰ ਦੋਵੇਂ ਹੀ ਹਨ। ਪਹਿਲਾਂ ਪ੍ਰੇਮ ਕਰਨਾ, ਫਿਰ ਪ੍ਰੇਮ ਨੂੰ ਭਰਮ ਮੰਨਣਾ। ਸਮਾਜ ਨੂੰ, ਆਪਣੇ ਆਪ ਨੂੰ ਛਲਣਾ ਨਹੀਂ ਤਾਂ ਹੋਰ ਕੀ ਹੈ। ਅਸਲ ਵਿਚ, ਇਹ ਪ੍ਰੇਮ ਨਹੀਂ, ਸੈਕਸ ਦਾ ਹੀ ਦੂਜਾ ਸਭਿਅਕ ਰੂਪਾਂਤਰ ਹੈ। ਸੂਰ ਦੀ ਅਸਾਧਾਰਣ ਸੰਵੇਦਨਸ਼ੀਲਤਾ ਨੂੰ ਇਹ ਸਵੀਕਾਰ ਨਹੀਂ। ਉਨ੍ਹਾਂ ਨੇ ਨਾਇਕ-ਨਾਇਕਾ ਦੇ ਚਰਿਤ੍ਰ ਨੂੰ ਉਜਲਾ ਹੀ ਨਹੀਂ ਸਗੋਂ ਗਿਆਨ ਦੀ ਲੰਮੀ ਚੌੜੀ ਵਿਆਖਿਆ ਕਰਨ ਵਾਲੇ ਊਧੋ ਨੂੰ ਪ੍ਰੇਮ-ਯੁੱਧ ਦਾ ਭਗੌੜਾ ਦਸਿਆ :

ਕਾਇਰ ਬਕੈ, ਲੋਹ ਤੇ ਭਾਜੇ, ਲੜੈ ਸੋ ਸੂਰ ਬਖਾਨੇ ।

ਇਹੀ ਸੂਰ ਦੀ ਮਨੋਵਿਗਿਆਨਿਕਤਾ ਹੈ, ਇਹੀ ਉਨ੍ਹਾਂ ਦੇ ਕਲਾ-ਸ਼ਿਲਪ ਦੀ ਮੂਲਭੂਤ ਉਦਭਾਵਨਾ ਹੈ, ਜਿਸ ਨੇ ਬਿਰਹੁੰ-ਕਾਵਿ ਵਿਚ ਬਿਜਲੀ ਦੌੜਾ ਦਿੱਤੀ, ਜਿਸ ਦੇ ਸਪਰਸ਼ ਮਾਤਰ ਨਾਲ ਪਾਠਕਾਂ ਦੇ ਦਿਲ ਦੀ ਧੜਕਣ ਤੇਜ਼ ਹੋ ਜਾਂਦੀ ਹੈ। 'ਸੂਰ' ਅੰਨ੍ਹੇ ਸਨ ਪਰ ਉਨ੍ਹਾਂ ਨੂੰ ਸਮੇਂ ਦੀ ਅਵਸਥਾ ਦਾ ਪੂਰਾ ਗਿਆਨ ਸੀ। ਇਸੇ ਲਈ ਉਨ੍ਹਾਂ ਨੇ ਸ਼ਰਧਾ, ਨਿਸ਼ਠਾ ਅਤੇ ਵਿਸ਼ਵਾਸ ਨੂੰ ਪੁਸ਼ਟ ਕੀਤਾ ਜੋ ਰਾਜਨੀਤਿਕ, ਸਮਾਜਿਕ, ਧਾਰਮਿਕ ਸਾਰੇ ਖੇਤਰਾਂ ਵਿਚ ਸਫਲਤਾ ਦੀ ਜਨਨੀ ਹੈ। ਮੈਂ ਇਸੇ ਨੂੰ ਉਨ੍ਹਾਂ ਦੀ ਲੋਕ-ਮੰਗਲ ਦੀ ਸਾਧਨਾ ਸਮਝਦੀ ਹਾਂ। ਇਹ ਘੇਰਾਉ, ਇਹ ਧਰਨੇ, ਇਹ ਸੰਬੰਧ, ਇਹ ਵਿਛੇਦ, ਇਹ ਵਧਦੀ ਹੋਈ ਮਹਿੰਗਾਈ, ਸਾਰੇ ਇਸ ਦੇ ਅਭਾਵ ਦਾ ਹੀ ਸਿੱਟਾ ਹਨ। ਹੋਇਆ ਇਹ ਕਿ ਅਸੀਂ ਆਟੇ ਦੀ ਛਾਣਨੀ ਵਾਂਗ ਇਨ੍ਹਾਂ ਗੁਣਾਂ ਨੂੰ ਤਾਂ ਭੁਲਾ ਦਿੱਤਾ ਅਤੇ ਇਸ਼ਕ-ਬਾਜ਼ੀ ਨੂੰ ਜਨਮ-ਸਿੱਧ ਅਧਿਕਾਰ ਸਮਝ ਲਿਆ।

ਸੂਰ ਦੀ ਇਸੇ ਸੂਝ-ਬੂਝ ਨੇ 'ਭ੍ਰਮਰਗੀਤ' ਕਾਵਿ-ਸ਼ਿਲਪ ਦੇ ਸਰੂਪ ਨੂੰ ਨਵਾਂ ਅਤੇ ਤਰਕ ਪੂਰਣ ਬਣਾਇਆ ਹੈ। ਭਾਗਵਤ ਵਿਚ ਊਧੋ ਪਹਿਲਾਂ ਨੰਦ-ਯਸ਼ੋਧਾ ਕੋਲ ਜਾਂਦੇ ਹਨ। ਉਨ੍ਹਾਂ ਨੂੰ ਗਿਆਨ ਦਾ ਪ੍ਰਕਾਸ਼ ਦੇਣ ਤੋਂ ਬਾਅਦ ਗੋਪੀਆਂ ਨੂੰ ਸਿੱਧ ਕਰਦੇ ਹਨ। ਰਾਜਨੀਤੀ, ਸਮਾਜਿਕ ਦ੍ਰਿਸ਼ਟੀ ਤੋਂ ਇਹ ਉੱਚਿਤ ਨਹੀਂ ਹੈ। ਮੈਂ ਮੰਨਦੀ ਹਾਂ ਕਿ ਨੰਦ-ਯਸ਼ੋਧਾ ਕ੍ਰਿਸ਼ਣ ਦੇ ਮਾਤਾ-ਪਿਤਾ ਹਨ, ਬ੍ਰਜ ਦੇ ਮੁੱਖੀ ਵੀ ਹਨ। ਇਸ ਦ੍ਰਿਸ਼ਟੀ ਤੋਂ ਕ੍ਰਿਸ਼ਣ ਜਾਂ ਕੋਈ ਵੀ ਸੰਦੇਸ਼ ਪਹਿਲਾਂ ਪਿਤਾ ਜਾਂ ਕੇਂਦਰ ਕੋਲ ਪਹੁੰਚਣਾ ਚਾਹੀਦਾ ਹੈ। ਜਿਸ ਦੇਸ਼ ਦੇ ਰਾਮ ਨੇ ਧੋਬੀ ਦੇ ਕਹਿਣ ਤੇ ਸੀਤਾ ਛਡ ਦਿੱਤੀ ਸੀ, ਉਥੇ ਹੀ ਜਨ-ਸਾਧਾਰਣ ਦੀ ਉਪੇਖਿਆ ਕਰਨਾ ਊਧੋ ਲਈ ਸੰਭਵ ਨਹੀਂ। ਜੋ ਵਿਅਕਤੀ ਸਮਾਜਿਕ ਪੱਧਰ ਦੇ ਜਨ-ਜੀਵਨ ਦਾ ਨੇਤਾ ਬਣ ਗਿਆ ਹੈ, ਉਸ ਦਾ ਸੁਨੇਹਾ ਕਿਸੇ ਬੰਦ ਚਾਰ-ਦੀਵਾਰੀ ਵਿਚ ਵੀ ਨਹੀਂ ਸੁਣਿਆ ਜਾਣਾ ਚਾਹੀਦਾ। ਮੈਂ ਗੱਲ 'ਚਾਹੀਦੇ' ਦੀ ਕਰ ਰਹੀ ਹਾਂ, ਅਜ ਕਲ੍ਹ ਕੀ ਹੋ ਰਿਹਾ ਹੈ, ਉਸ ਦੀ ਨਹੀਂ। ਇਹ ਵੀ ਅਸੁਭਾਵਿਕ ਹੁੰਦਾ ਹੈ ਕਿ ਜਿਸ ਕ੍ਰਿਸ਼ਣ ਦੇ ਬਿਰਹੁੰ ਵਿਚ ਗੋਪੀਆਂ

ਆਪਣਾ ਸਾਰਾ ਜੀਵਨ ਬੇਸੁਰਾ ਕਰ ਚੁਕੀਆਂ ਹਨ, ਜਿਸ ਦੇ ਆਉਣ ਦੀ ਉਡੀਕ ਵਿਚ ਉਹ ਪਲਕਾਂ ਤਕ ਵਿਛਾਈ ਬੈਠੀਆਂ ਹਨ, ਉਸੇ ਦਾ ਸੰਦੇਸ਼ ਵਾਹਕ 'ਰਾਕੇਸ਼' ਦੇ ਕਾਲੀਦਾਸ ਵਾਂਗ ਉਨ੍ਹਾਂ ਦੇ ਸਾਹਮਣਿਓਂ ਗੁਜ਼ਰ ਜਾਏ। ਹੁਣ ਜੇ ਊਧੋ ਸਿੱਧਾ ਗੋਪੀਆਂ ਕੋਲ ਚਲਾ ਜਾਵੇ ਤਾਂ ਕ੍ਰਿਸ਼ਣ ਕਾਮੁਕ ਅਤੇ ਪ੍ਰਸ਼ਾਸਨ ਦੀ ਢੁਕਵੀਂ ਮਰਯਾਦਾ ਨੂੰ ਭੰਗ ਕਰਨ ਵਾਲਾ ਸ਼ਾਸਕ ਸਮਝਿਆ ਜਾਵੇਗਾ। ਹੁਣ ਸੂਰਦਾਸ ਕੀ ਕਰੇ ? ਕੀ ਫ਼ਿਲਮਾਂ ਵਾਂਗ ਆਸਮਾਨ ਦਾ ਛੱਪਰ ਫਾੜ ਕੇ ਊਧੋ ਨੂੰ ਨੰਦ-ਦਾਸ ਦੇ ਘਰ ਵਿਚ ਉਤਾਰ ਦੇਵੇ। ਲਓ ! ਸੂਰ ਦੀ ਅਸਾਧਾਰਣ ਦਿੱਬ-ਦ੍ਰਿਸ਼ਟੀ ਨੇ, 'ਨੰਦ ਦਵਾਰ ਰਥ ਠਾਡੋ' ਕਰਕੇ ਕ੍ਰਿਸ਼ਣ ਦੇ ਪਰਿਵਾਰ ਦੇ ਸ਼ਾਸਕ-ਉਚਿਤ ਸਰੂਪ ਅਤੇ ਗੋਪੀਆਂ ਦੇ ਪ੍ਰੇਮ ਦੋਹਾਂ ਦਾ ਨਿਰਬਾਹ ਕਰ ਦਿੱਤਾ। ਨੰਦ ਯਸ਼ੋਧਾ ਦਾ ਮਹੱਤਵ ਇਸੇ ਵਿਚ ਹੈ ਕਿ ਉਨ੍ਹਾਂ ਦੇ ਦਰ ਤੇ ਉਨ੍ਹਾਂ ਦੇ ਪੁੱਤਰ ਦਾ ਸੰਦੇਸ਼ ਵਾਹਕ ਖੜੋਤਾ ਹੈ। ਮਾਂ-ਬਾਪ ਦਾ ਇਹ ਸੁਭਾਗ ਉਨ੍ਹਾਂ ਦੇ ਪੁੱਤਰ ਦਾ ਵਿਯੋਗ ਉਨ੍ਹਾਂ ਨਾਲੋਂ ਵੀ ਬਾਹਰ ਦੇ ਲੋਕਾਂ ਵਿਚ ਜ਼ਿਆਦਾ ਹੈ। ਉਨ੍ਹਾਂ ਦਾ ਪੁੱਤਰ ਇਤਨਾ ਮੰਨਣ ਯੋਗ ਮਹੱਤਵਪੂਰਣ ਹੈ ਕਿ ਜਨਤਾ ਦੀ ਭੀੜ ਉਨ੍ਹਾਂ ਦੇ ਘਰ ਅਗੇ ਇਕੱਠੀ ਹੋ ਜਾਂਦੀ ਹੈ। ਸੂਰ ਨੇ ਇਕ ਹੋਰ ਸੂਝ ਵਿਖਾਈ ਹੈ ਜਿਸ ਦੇ ਸਾਹਮਣੇ ਮਨ ਦੀਆਂ ਪਰਤਾਂ ਅਲੱਗ ਅਲੱਗ ਕਰਨ ਵਾਲੇ ਸਿੱਧਾਂਤਵਾਦੀ ਵੀ ਪਛਾੜ ਖਾ ਕੇ ਡਿਗ ਜਾਣਗੇ। ਸੂਰ ਨੇ ਊਧੋ ਨੂੰ ਪਹਿਲਾਂ ਗੋਪੀਆਂ ਨਾਲ ਹੀ ਉਲਝਾਣਾ ਠੀਕ ਸਮਝਿਆ। ਨੰਦ ਅਤੇ ਯਸ਼ੋਧਾ ਦੇ ਪ੍ਰੇਮ ਨੂੰ ਵਿਅਕਤੀਗਤ ਸਹਿਜ ਸੁਭਾਵਿਕ ਕਹਿ ਕੇ ਊਧੋ ਨੂੰ ਚਲਦਾ ਕਰ ਸਕਦੇ ਹਾਂ, ਪਰ ਤਰਕ ਦੀ ਕਠਿਨ ਭੂਮੀ ਬਣਾਉਣ ਵਾਲੇ ਜਨ ਸਮਾਜ ਦੇ ਸਮੂਹਿਕ ਪ੍ਰੇਮ ਭਾਵ ਨੂੰ ਵੇਖ ਕੇ ਊਧੋ ਕੀ ਕਰਦੇ ? ਆਖੀਰ ਊਧੋ ਨੇ ਜਨ-ਮਤ ਦੇ ਸਾਹਮਣੇ ਗੋਡੇ ਟੇਕ ਦਿੱਤੇ। ਫਿਰ ਆਪ ਸਹਿਜ ਅਨੁਮਾਨ ਲਗਾ ਸਕਦੇ ਹੋ ਕਿ ਯਸ਼ੋਧਾ ਦਾ ਸੰਦੇਸ਼ ਸੁਣ ਕੇ ਉਨ੍ਹਾਂ ਦੀ ਕੀ ਹਾਲਤ ਹੋਈ ਹੋਵੇਗੀ ?

ਕ੍ਰਿਸ਼ਣ ਮਥਰਾ ਜਦੋਂ ਤੋਂ ਗਏ ਹਨ, ਵਾਪਿਸ ਨਹੀਂ ਆਏ। ਸੁਨੇਹਾ ਵੀ ਉਸ ਹੱਥ ਭੇਜਿਆ, ਜੋ ਸੜੇ ਤੇ ਲੂਣ ਛਿੜਕੇ। ਗੋਪੀਆਂ ਖਿਝੀਆਂ ਬੈਠੀਆਂ ਸਨ। ਤਦੋਂ ਇਕ ਭੌਰਾ ਉਡਦਾ ਹੋਇਆ ਆਉਂਦਾ ਹੈ। ਬਸ ਫਿਰ ਕੀ ਸੀ ? ਗੋਪੀਆਂ ਨੇ ਸਾਰੇ ਉਲ੍ਹਾਮਿਆਂ ਦੇ ਤੀਰ ਚਲਾ ਦਿੱਤੇ। ਵਿਚਾਰੀਆਂ ਗੋਪੀਆਂ ਕਾਲੇ ਰੰਗ ਦੀਆਂ ਮਾਰੀਆਂ ਹੋਈਆਂ, ਕਾਲੇ ਕ੍ਰਿਸ਼ਣ ਨੇ ਉਨ੍ਹਾਂ ਨੂੰ ਵਿਛੋੜੇ ਵਿਚ ਸਾੜਿਆ ਹੈ, ਕਾਲੇ ਸੰਦੇਸ਼-ਵਾਹਕ ਨੇ ਬਲਦੀ ਤੇ ਤੇਲ ਪਾਇਆ। ਗੋਪੀਆਂ ਦੀ ਮਾਨਸਿਕ ਸਥਿਤੀ ਬਣ ਗਈ ਕਿ ਕਾਲਾ ਰੰਗ ਉਨ੍ਹਾਂ ਨੂੰ ਰਾਸ ਨਹੀਂ ਆਉਂਦਾ। ਕਾਲੇ ਵਿਅਕਤੀ ਦਾ ਦਿਲ ਕਾਲਾ ਹੀ ਹੁੰਦਾ ਹੈ। ਕ੍ਰਿਸ਼ਣ ਗੋਪੀਆਂ ਦਾ ਰਸ ਲੈ ਕੇ ਮਥੁਰਾ ਚਲੇ ਗਏ। ਭੌਰਾ ਵੀ ਫੁੱਲਾਂ ਦਾ ਰਸ ਲੈ ਕੇ ਖਿਸਕਦਾ ਬਣਿਆ। ਊਧੋ ਵੀ ਕ੍ਰਿਸ਼ਣ-ਬੇਮੁਖ ਕਰਕੇ ਆਪਣੇ ਗਿਆਨ ਯੋਗ ਦੇ ਰੰਗ ਵਿਚ ਉਨ੍ਹਾਂ ਨੂੰ ਰੰਗਣਾ ਚਾਹੁੰਦੇ ਹਨ। ਉਹ ਖਿਝ ਕੇ ਭੌਰੇ ਦੀ ਆੜ ਲੈ ਕੇ ਕ੍ਰਿਸ਼ਣ-ਊਧੋ ਉਤੇ ਬਾਣ ਚਲਾਉਂਦੀਆਂ ਹਨ। ਅਭਿਧਾ ਦਾ ਵਿਸ਼ਾ ਵਿਅੰਜਨਾ ਖੇਤਰ ਵਿਚ ਚਲਾ ਜਾਦਾ ਹੈ। ਉਲ੍ਹਾਮੇ ਦੀ ਚੋਭ ਵਰਗੀ ਕੌੜਤਣ ਵੀ ਨਹੀਂ ਆਉਂਦੀ ਅਤੇ ਇਕ-ਰਸਤਾ ਵੀ ਟੁਟ ਜਾਂਦੀ ਹੈ। ਇਹੀ ਹੈ ਸੂਰ ਦੀ ਵਿਸ਼ੇਸ਼ਤਾ, ਉਨ੍ਹਾਂ ਦੇ ਸੁਭਾ ਦੀ ਗੰਭੀਰਤਾ।

ਇਕ ਪਾਸੇ ਗਿਆਨੀ, ਬੁੱਧੀ-ਜੀਵੀ ਊਧੋ, ਅਤੇ ਦੂਜੇ ਪਾਸੇ ਸਹਿਜ-ਗਿਆਨ ਰਖਣ

ਵਾਲੀਆਂ ਅਨਪੜ੍ਹ ਸਾਧਾਰਣ ਗੋਪੀਆਂ । ਊਧੋ ਦਾ ਗਿਆਨ ਅਸੁਭਾਵਿਕ ਹੈ, ਇਸ ਲਈ ਸਿਰ ਦਾ ਬੋਝ ਹੈ ਜਿਸ ਨੂੰ ਉਤਾਰ ਕੇ ਸੁਟਣ ਦੀ ਉਨ੍ਹਾਂ ਨੂੰ ਜਲਦੀ ਹੈ :

ਆਯੋ ਘੋਸ਼ ਬੜੋ ਵਪਾਰੀ ।
ਲਾਦਿ ਖੇਪ ਯਹ ਗਿਆਨ ਯੋਗ ਕੀ, ਬ੍ਰਜ ਮੇ ਲਾਇ ਉਤਾਰੀ ।

ਜੋ ਗਿਆਨ ਵਿਅਕਤੀ ਦੇ ਅੰਦਰ ਪਚ ਜਾਏ, ਉਹੀ ਵਿਵਹਾਰਿਕ ਹੈ, ਉਹੀ ਸਗੁਣ ਸਾਕਾਰ ਰੂਪ ਸਹਿਜ ਹੋਣ ਕਾਰਣ ਸਵੀਕਾਰ ਕਰਨ ਯੋਗ ਹੈ । ਇਹੀ ਸੂਰ ਦੀ ਸਗੁਣ ਭਗਤੀ ਦੀ ਦਾਰਸ਼ਨਿਕ ਉਚਿਤਤਾ ਹੈ :

ਕਹੇ ਕੋ ਰੋਕਤ ਮਾਰਗ ਸੂਧੋ ।
ਸੁਨਹੁ ਮਧੁਪ ਨਿਰਗੁਣ ਕੰਟਕ ਤੇ, ਰਾਜਪੰਥ ਕਿਓ ਰੂਧੋ ।

ਨਿਰਗੁਣ ਦੀ ਸਾਧਨਾ ਕੰਟੀਲੀ ਪਗਡੰਡੀ ਹੈ । ਜਦੋਂ ਕਿ ਸਗੁਣ ਸਿੱਧੀ-ਚੌੜੀ ਸੜਕ ਹੈ, ਇਸ ਉਤੇ ਜਨ-ਸਾਧਾਰਣ ਸਹਿਜੇ ਹੀ ਚਲ ਸਕਦੇ ਹਨ । ਸੁਭਾ ਦੇ ਗਿਆਤਾ ਸੂਰ ਜਾਣਦੇ ਸਨ ਕਿ ਇਸਤਰੀ ਤਾਂ ਗੁਣ-ਕਰਮਮਈ ਮਮਤਾ ਦੀ ਮੂਰਤੀ ਹੈ । ਤਦ ਹੀ ਤਾਂ ਗੋਪੀਆਂ ਰਾਹੀਂ ਉਨ੍ਹਾਂ ਨੇ ਊਧੋ ਨੂੰ ਧਿੱਕਾਰ ਪਾਈ :

ਊਧੋ ! ਜਾਹੁ ਤੁਮ੍ਹੇ ਹਮ ਜਾਨੇ ।
ਸਿਆਮ ਤੁਮ੍ਹੇ ਹਯਾਂ ਨਾਹਿੰ ਪਠਾਇ ਤੁਮ ਹੋ ਬੀਚ ਭੁਲਾਨੇ ।
ਬ੍ਰਜ ਬਾਸਿਨ ਸੋ ਜੋਗੁ ਕਹਤ ਹੋ, ਬਾਤਹੁ ਕਹਤਿ ਨ ਜਾਨੇ ।
ਬੜ੍ਹ ਲਾਗੈ ਨ ਬਿਬੇਕ ਤੁਮ੍ਹਾਰੀ ਐਸੇ ਨਏ ਇਆਨੇ ।
ਹਮ ਸੋ ਕਹੀ ਲਈ ਸੋ ਸਹਿ ਕੈ, ਜਿਯ ਗੁਨ ਲੇਹੁ ਅਪਾਨੇ ।
ਕਹੇ ਅਬਲਾ ਕਹੈ ਦਸਾ ਦਿਗੰਬਰ ਸੰਮੁਖ ਕਰੌ ਪਹਿਚਾਨੇ ।

ਕਿਸੇ ਸੁਸਿਖਿਅਤ ਨਾਰੀ ਨੂੰ ਤਾਂ ਗਿਆਨ ਯੋਗ ਦੀ ਸਿਖਿਆ ਦਿੱਤੀ ਜਾ ਸਕਦੀ ਹੈ, ਪਰ ਕਿਸੇ ਪਿੰਡ ਦੀਆਂ ਭੋਲੀਆਂ ਭਾਲੀਆਂ ਨਾਰੀਆਂ ਲਈ ਇਹ ਹਾਸੋ-ਹੀਣੀ ਹੈ :

ਊਧੋ ਹਮ ਅਜਾਨ ਮਤਿ ਭੋਰੀ ।
ਜਾਨਤਿ ਹੈ ਤੇ ਜੋਗ ਕੀ ਬਾਤੇਂ ਨਾਗਰਿ ਨਵਨਿ ਕਿਸ਼ੋਰੀ ।

ਊਧੋ ਚੱਕਰ ਵਿਚ ਆ ਗਏ । ਕੀ ਗੋਪੀਆਂ ਸਚ-ਮੁਚ ਇਤਨੀਆਂ ਭੋਲੀਆਂ ਹਨ । ਊਧੋ ਉਨ੍ਹਾਂ ਨੂੰ ਸਮਝਾਉਣ ਤਾਂ ਕਿਸ ਤਰ੍ਹਾਂ ? ਗੋਪੀਆਂ ਦੀ ਚੋਟ ਬੜੀ ਚੁਭਵੀਂ ਅਤੇ ਡੂੰਘੀ ਹੈ, ਜਿਸ ਸਾਹਮਣੇ ਬੁੱਧੀ ਜੀਵੀ ਊਧੋ ਦੇ ਸਿੱਧਾਂਤ ਹਿਲ ਜਾਂਦੇ ਹਨ :

ਉਰ ਮੈਂ ਮਾਖਨ ਚੋਰ ਗੜੇ ।
ਅਬ ਕੈਸਹੁ ਨਿਕਸਤੁ ਨਹਿੰ ਊਧੋ, ਤਿਰਛੇ ਹ੍ਵੈ ਜੋ ਅੜੇ ।

ਕ੍ਰਿਸ਼ਣ ਚੋਰ ਤਾਂ ਪਹਿਲਾਂ ਹੀ ਸਨ । ਹੁਣ ਤਾਂ ਚੋਰੀ ਨਹੀਂ, ਉਹ ਦਿਲਾਂ ਤੇ ਡਾਕਾ ਮਾਰ ਰਹੇ ਹਨ । ਨੁਕੀਲੀ ਚੀਜ਼ ਦਾ ਚੁਭਣਾ ਉਹ ਵੀ ਦਿਲ ਵਿਚ, ਬਹੁਤ ਜਿੰਦ-ਲੇਵਾ ਹੈ । ਚੁਭੇ ਰਹਿਣ ਨਾਲ, ਕੁਝ ਦਿਨ ਹੀ ਸਹੀ, ਜੀਣ ਦੀ ਸੰਭਾਵਨਾ ਤਾਂ ਹੈ । ਹੁਣ ਊਧੋ ਕੀ ਕਰੇ ? ਉਪਦੇਸ਼ ਦਿੰਦੇ ਹਨ ਤਾਂ ਗੋਪੀਆਂ ਫਟਕਾਰ ਪਾਂਦੀਆਂ ਹਨ । ਉਦਾਸੀਨ ਹੁੰਦੇ ਹਨ

ਤਾਂ ਦੀਨ ਬਣ ਜਾਂਦੀਆਂ ਹਨ ਅਤੇ ਰੁਸਦੇ ਹਨ ਤਾਂ ਉਹ ਮੱਖਣ ਲਗਾਉਂਦੀਆਂ ਹਨ। 'ਊਧੋ ਹਮ ਹੈ ਤੁਮ੍ਹਾਰੀ ਦਾਸੀ।' ਊਧੋ ਆਪਣੇ ਆਪ ਨੂੰ ਅਪਮਾਨਿਤ ਨਾ ਸਮਝਣ, ਇਸ ਲਈ ਗੋਪੀਆਂ ਵਿਚ ਵਿਚ ਉਨ੍ਹਾਂ ਨੂੰ ਵਡਿਆਉਂਦੀਆਂ ਵੀ ਜਾਂਦੀਆਂ ਹਨ। ਅੰਤ ਤੇ ਤਰਕ ਨਾਲ ਕਟ ਕੇ ਗੋਪੀਆਂ 'ਮਨ ਮਾਨੇ ਕੀ ਬਾਤ' ਨੂੰ ਸਵੀਕਾਰਦੀਆਂ ਹਨ। ਚਾਤਕ ਦੇ ਸਾਹਮਣੇ ਭਾਵੇਂ ਨਦੀ, ਠੰਡਾ ਸਰੋਵਰ ਦਾ ਸੁਆਦਲਾ ਪਾਣੀ ਹੋਵੇ, ਪਰ ਉਸ ਦੇ ਪ੍ਰਾਣ ਤਾਂ ਸਵਾਂਤੀ ਬੂੰਦ ਵਿਚ ਹੀ ਅਟਕੇ ਹੋਏ ਹਨ। ਇਸੇ ਤਰ੍ਹਾਂ ਬ੍ਰਹਮ ਦੇ ਅਨੇਕ ਹੀ ਆਕਰਸ਼ਣ ਹੋਣ ਤੇ ਵੀ ਗੋਪੀਆਂ ਦਾ ਜੀਵਨਾਧਾਰ ਤਾਂ ਸਾਕਾਰ ਕ੍ਰਿਸ਼ਣ ਹੀ ਹੈ :

> ਦੇਖਹੁ ਪ੍ਰਗਟ ਸਰਿਤਾ, ਸਾਗਰ, ਸਰ, ਸੀਤਲ, ਸੁਭਗ ਸ੍ਵਾਦ ਰੁਚਿ ਰੂਰੀ।
> ਸੂਰ ਸ੍ਵਾਤਿ ਜਲ ਬਸੈ ਜਿਯ ਚਾਤਕ ਚਿਤ ਲਾਗਤ ਸਭ ਝੂਰੀ।

ਕਬੀਰ ਨਵੀਆਂ ਵਿਵਹਾਰਿਕ ਉਕਤੀਆਂ ਨਾਲ ਜਿਸ ਸਗੁਣ ਸਾਕਾਰ ਭਗਤੀ ਦਾ ਖੰਡਨ ਨਹੀਂ ਕਰ ਸਕੇ, ਸੂਰ ਦੀਆਂ ਅਨਪੜ੍ਹ ਗੋਪੀਆਂ ਨੇ ਸਹਿਜ ਭਾਵ ਨਾਲ ਦਾਰਸ਼ਨਿਕ ਮਾਨਤਾਵਾਂ ਨੂੰ ਰਸਮਈ ਹੀ ਨਹੀਂ ਬਣਾਇਆ, ਸਗੋਂ ਸਾਹਿਤਿਕ ਮਰਯਾਦਾ ਅਤੇ ਪ੍ਰਭਾਵ ਨੂੰ ਵੀ ਦੁਗਣਾ ਕੀਤਾ ਹੈ। ਸੂਰ ਦਾ ਸੂਰਤ੍ਵ ਇਸੇ ਵਿਚ ਹੈ ਕਿ ਉਹ ਜਿਧਰ ਚਲਦੇ ਹਨ, ਜਿਵੇਂ ਚਲਦੇ ਹਨ, ਉਹੀ ਕਵਿਤਾ ਬਣ ਜਾਂਦੀ ਹੈ, ਕਵਿਤਾ ਦੀ ਪੱਧਤੀ ਬਣ ਜਾਂਦੀ ਹੈ। ਇਨ੍ਹਾਂ ਦੀ ਇਹ ਪੱਧਤੀ ਇਤਨੀ ਖਿਚ ਪਾਣ ਵਾਲੀ ਹੈ ਕਿ 'ਭ੍ਰਮਰ ਗੀਤ' ਪਰੰਪਰਾ ਆਧੁਨਿਕ ਕਾਲ ਤਕ ਚਲਦੀ ਰਹੀ। ਇਤਨਾ ਸਭ ਕੁਝ ਸਿਰਫ ਉਨ੍ਹਾਂ ਨੇ ਕਵਿਤਾ, ਸੰਗੀਤ ਜਾਂ ਬ੍ਰਜ ਭਾਸ਼ਾ ਦੇ ਬਲ ਤੇ ਹੀ ਨਹੀਂ ਕੀਤਾ, ਸਗੋਂ ਮਾਨਵ ਸੁਭਾ ਦੇ ਗਿਆਤਾ ਹੋਣ ਕਾਰਣ ਸਫਲਤਾ-ਪੂਰਵਕ ਕੀਤਾ ਹੈ।

# ਸੂਰ ਸਾਹਿੱਤ ਵਿਚ ਵਰਣਿਤ ਲੋਕ-ਜੀਵਨ

ਡਾ. ਓਮ ਪ੍ਰਕਾਸ਼ ਸ਼ਰਮਾ ਸ਼ਾਸਤ੍ਰੀ

ਹਿੰਦੀ ਸਾਹਿੱਤ ਦਾ ਭਗਤੀ ਕਾਲ ਅਜਿਹੀਆਂ ਪਰਿਸਥਿਤੀਆਂ ਵਿਚ ਸ਼ੁਰੂ ਹੋਇਆ ਜਦੋਂ ਕਿ ਧਾਰਮਿਕ, ਸਮਾਜਿਕ ਅਤੇ ਸਾਹਿਤਿਕ ਕ੍ਰਾਂਤੀ ਦਾ ਬਿਗਲ ਦੇਸ਼ ਦੇ ਚੌਹਾਂ ਪਾਸੇ ਵਜ ਰਿਹਾ ਸੀ। ਰਾਜਨੀਤੀ ਨੂੰ ਸਾਹਿੱਤ ਤੋਂ ਹਾਰ ਦਾ ਮੂੰਹ ਕਦਮ ਕਦਮ ਤੇ ਦੇਖਣਾ ਪੈ ਰਿਹਾ ਸੀ। ਕਬੀਰ ਤੋਂ ਸਿਕੰਦਰ ਲੋਧੀ ਆਪਣੀ ਧਾਰਮਿਕ ਕਟੜਤਾ ਕਰ ਕੇ ਜਿੱਤ ਨਹੀਂ ਸਕਿਆ। ਸੂਫ਼ੀ ਕਵੀਆਂ ਨੇ ਰਾਜਿਆਂ ਜਾਂ ਬਾਦਸ਼ਾਹਾਂ ਦਾ ਨਾਂ ਸਮੇਂ ਦੇ ਹਾਕਿਮ ਵਜੋਂ ਲਿਆ, ਪਰ ਉਹ ਜੁੜੇ ਜਨਤਾ-ਜਨਾਰਦਨ ਨਾਲ ਹੀ ਰਹੇ। ਤੁਲਸੀ ਆਦਿ ਰਾਮ-ਭਗਤਾਂ ਨੂੰ (ਕੇਸ਼ਵ ਨੂੰ ਛਡ ਕੇ) ਵੀ ਰਾਜ ਸ਼ਕਤੀ ਆਪਣੇ ਸੈਂਕੜੇ ਲੋਭਾਂ ਨਾਲ ਝੁਕਾ ਨਾ ਸਕੀ। ਮਹਾ ਕਵੀ ਸੂਰਦਾਸ ਨੂੰ ਅਕਬਰ ਆਪਣੇ ਦਰਬਾਰ ਵਿਚ ਆਦਰ ਨਾਲ ਬੁਲਾ, ਬਿਠਾ ਕੇ ਵੀ ਸੰਗੀਤ ਦਾ ਅੰਮ੍ਰਿਤ-ਪਾਨ ਨਾ ਕਰ ਸਕਿਆ। ਇਹ ਸਾਰੇ ਪ੍ਰਸ਼ਨ 'ਕਿਉਂ' ਸ਼ਬਦ ਨਾਲ ਜੁੜੇ ਹਨ। ਇਨ੍ਹਾਂ ਸਾਰਿਆਂ ਦਾ ਉੱਤਰ ਇਕ ਹੀ ਹੈ ਕਿ ਇਹ ਸਾਰੇ ਕਵੀ ਜਨ-ਸਾਧਾਰਣ ਨਾਲ ਜੁੜੇ ਹੋਏ ਸਨ। ਇਨ੍ਹਾਂ ਦੀ ਸਾਹਿੱਤ-ਭਾਸ਼ਾ ਜਨ-ਭਾਸ਼ਾ ਸੀ। ਉਹ ਭਾਸ਼ਾ ਸਾਹਿੱਤ ਦੀ ਭਾਸ਼ਾ ਸੀ, ਜਿਸ ਵਿਚ ਉਹ ਦਿਨੇ ਰਾਤ ਜੀਉਂਦੇ ਸਨ। ਇਸ ਲਈ ਭਗਤੀ-ਕਾਲ ਦੇ ਇਹ ਸਾਰੇ ਕਵੀ ਜਨ-ਕਵੀ ਸਨ। ਇਨ੍ਹਾਂ ਵਿਚ ਸਾਮੰਤੀ ਬੂ ਕਿਧਰੇ ਨਹੀਂ ਸੀ। ਇਨ੍ਹਾਂ ਦੇ ਉਪਾਸਨਾ-ਦੇਵ ਵੀ ਲੋਕ ਰਖਿਅਕ ਅਤੇ ਲੋਕਰੰਜਕ (ਲੋਕਾਂ ਨੂੰ ਸੰਤੁਸ਼ਟ ਕਰਨ ਵਾਲੇ) ਸਨ।

ਮੈਂ ਆਪ ਲੋਕਾਂ ਸਾਹਮਣੇ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਜ ਹਿੰਦੀ ਸਾਹਿੱਤ ਦੇ ਲਿਖਣ ਵਿਚ ਨਵੀਨ ਦ੍ਰਿਸ਼ਟੀ ਦੀ ਜਦ ਗੱਲ ਕੀਤੀ ਜਾ ਰਹੀ ਹੈ ਤਾਂ ਭਗਤੀ ਕਾਲ ਦੇ ਸਾਹਿੱਤ ਨੂੰ ਬੁਰਜੂਆ, ਸਾਮੰਤੀ ਮਨੋਵ੍ਰਿੱਤੀ ਦਾ ਕਿਹਾ ਜਾਂਦਾ ਹੈ ਜਾਂ ਸੰਕੀਰਣ ਧਾਰਮਿਕ ਸੰਪ੍ਰਦਾਇਕਤਾ ਜਾਂ ਜਾਤੀਵਾਦ ਦਾ ਸਾਹਿੱਤ ਕਹਿ ਕੇ ਉਸ ਨੂੰ ਨਕਾਰਨ ਦਾ ਦੇਸ਼-ਦ੍ਰੋਹਾਤਮਕ ਯਤਨ ਕੀਤਾ ਜਾਂਦਾ ਹੈ। ਮੈਨੂੰ ਅਜਿਹਾ ਲਗਦਾ ਹੈ ਕਿ ਇਹ ਨਾਰਾ ਸ਼ਾਇਦ ਨਾਸਤਿਕ ਘੋਰਤਮ ਸੰਕੀਰਣ ਮਨੋਵ੍ਰਿੱਤੀ ਕਾਰਣ ਲਗਾਇਆ ਜਾਂਦਾ ਹੈ। ਇਹ ਨਿਰਗੁਣੀ ਜਾਂ ਸਗੁਣੀ ਭਗਤ ਈਸ਼ਵਰਵਾਦੀ ਸਨ। ਇਸ ਲਈ ਆਧੁਨਿਕ ਮਾਰਕਸਵਾਦੀ ਨਵਚੇਤਨਾ ਦੇ ਅੰਨ੍ਹੇ ਅੱਖਾਂ ਹੁੰਦੇ ਹੋਏ ਵੀ ਵੇਖ ਨਹੀਂ ਸਕਦੇ ਹਨ ਕਿ ਤਥਾ-ਕਥਿਤ ਅੰਨ੍ਹੇ ਸੂਰਦਾਸ ਨੇ ਅਤੇ ਹੋਰ ਸੁਜਾਖੇ ਕਵੀਆਂ ਨੇ ਆਪਣੇ ਕਾਵਿ ਨੂੰ ਲੋਕਜੀਵਨ ਨਾਲ ਜੁੜ ਕੇ ਜਿਤਨਾ ਸਰਸ ਬਣਾਇਆ ਹੈ ਉਤਨਾ ਸਰਸ, ਦਿਲ ਨੂੰ ਟੁੰਬਣ ਵਾਲਾ ਅਤੇ ਜਨ-ਜੀਵਨ ਲਈ ਕਲਿਆਣ-

ਕਾਰੀ ਕਾਵਿ ੧੯੧੭ ਦੀ ਖੂਨੀ ਕ੍ਰਾਂਤੀ ਤੋਂ ਬਾਅਦ ਨਾ ਤਾਂ ਰੂਸ ਵਿਚ ਲਿਖਿਆ ਗਿਆ, ਨਾ ਹੀ ੧੯੪੯ ਦੇ ਪਿਛੋਂ ਚੀਨ ਵਿਚ ਅਤੇ ਨਾ ਹੀ ਕਿਸੇ ਹੋਰ ਮਾਰਕਸਵਾਦੀ ਜਾਂ ਅਜਿਹਾ ਕਹਾਉਣ ਵਾਲੇ ਸਾਮਵਾਦੀ ਦੇਸ਼ਾਂ ਵਿਚ ਹੀ ਲਿਖਿਆ ਗਿਆ ਹੈ। ਸੰਸਾਰ ਭਰ ਦੇ ਸਾਮਵਾਦੀਆਂ ਨੂੰ ਸਿਧੀ ਵੰਗਾਰ ਹੈ ਕਿ ਉਹ ਕਿਸੇ ਵੀ ਸਾਮਵਾਦੀ ਦੇਸ਼ ਦਾ ਅਜਿਹਾ ਸਾਹਿੱਤ ਵਿਖਾ ਦੇਣ ਜੋ ਜਨ-ਜੀਵਨ ਨਾਲ ਜੁੜਿਆ ਹੋ ਕੇ ਵੀ ਇਤਨਾ ਸਰਸ ਅਤੇ ਸਜੀਵ ਹੋਵੇ। ਇਹ ਵੰਗਾਰ ਦਿੱਲੀ ਦੇ ਲੋਹ ਥੰਮ ਵਾਂਗ ਖੜ੍ਹੀ ਹੈ, ਜਿਸ ਵਿਚ ਹੌਂਸਲਾ ਹੋਵੇ, ਅਗੇ ਆ ਕੇ ਹਿਲਾ ਕੇ ਵਿਖਾ ਦੇਵੇ ?

ਮੈਂ ਸਿਰਫ ਸੂਰ ਸਾਹਿੱਤ ਵਿਚ ਵਰਣਿਤ ਲੋਕ ਜੀਵਨ ਦੀ ਗੱਲ ਕਰਨ ਲਗਿਆ ਸਾਂ। ਸੂਰਦਾਸ ਦੇ ਸਾਹਿੱਤ ਵਿਚ ਵਰਣਿਤ ਬਾਲ-ਲੀਲਾਵਾਂ ਆਪਣੇ ਇੰਨ ਬਿੰਨ ਰੂਪ ਹੀ ਲੋਕ ਦੁਆਰਾ ਗ੍ਰਹਿਣ ਕਰਨ ਯੋਗ ਹਨ। ਨਾ ਉਸ ਦੇ ਉਪਮਾਨ ਮੈਲੇ ਹੋਏ ਹਨ, ਨਾ ਉਸ ਦੇ ਪ੍ਰਤੀਕ ਹੀ ਘੱਸੇ ਹਨ। ਬਿੰਬ-ਵਿਧਾਨ ਦੀ ਸਮਰਥਾ ਵੀ ਅਜ ਦੇ ਕਿਸੇ ਕਵੀ ਤੋਂ ਘਟ ਨਹੀਂ ਹੈ। ਉਪਮਾਨਾਂ, ਪ੍ਰਤੀਕਾਂ ਅਤੇ ਬਿੰਬਾਂ ਦੀ ਚਰਚਾ ਛਡੋ—ਆਪ ਦੇਖੋ ਕਿ ਸੂਰ ਦੇ ਸਾਹਿੱਤ ਵਿਚ ਵਰਣਿਤ ਇਸ਼ਟ ਸ੍ਰੀ ਕ੍ਰਿਸ਼ਨ ਕਿਸ ਜੀਵਨ ਦਾ ਹੈ। ਸਾਧਾਰਣ ਅਹੀਰਾਂ ਦਾ ਜਾਂ ਖਾਸ ਅਹੀਰਾਂ ਵਿਚ ਪਲਿਆ ਜਨ-ਨੇਤਾ, ਜਨ-ਸੇਵਕ ਹੈ। ਉਸ ਦਾ ਮੋਰ ਮੁਕਟ, ਘੁੰਘਚੀ ਮਾਲਾ, ਬਨ ਮਾਲਾ, ਗਊ, ਗੋਪ-ਗੋਪੀਆਂ, ਜਮਨਾ ਨਦੀ, ਜਮਨਾ ਕੱਛਾਰ, ਕਦੰਬ ਬ੍ਰਿਛ, ਲੱਤਾ-ਕੁੰਜ, ਸਾਰੇ ਵਿਹਾਰ-ਸੱਥਲ ਅਜ ਤਕ ਵੀ ਲੋਕ-ਜੀਵਨ ਦੇ ਹੀ ਹਨ। ਪੇਂਡੂ ਅੰਚਲ ਦੇ ਹੀ ਹਨ। ਉਹ ਅਜ ਵੀ ਮਥੁਰਾ, ਦਿੱਲੀ ਜਾਂ ਬੰਬਈ ਵਾਲੇ ਨਹੀਂ ਬਣ ਸਕੇ। ਬੰਗਾਲ, ਉੜੀਸਾ ਤੋਂ ਲੈ ਕੇ ਕਸ਼ਮੀਰ ਦੇ ਅੰਤਿਮ ਸਿਰੇ ਤਕ ਵੀ ਉਹ ਸਾਰੇ ਉਪਕਰਣ ਲੋਕ ਜੀਵਨ ਦੇ ਹਨ ਅਤੇ ਰਹਿਣਗੇ ਵੀ ਅਤੇ ਇਨ੍ਹਾਂ ਸਾਰਿਆਂ ਉਪਕਰਣਾਂ ਨਾਲ ਸੰਬੰਧਿਤ ਵਰਣਨ ਹੀ ਤਾਂ ਸੂਰ ਸਾਹਿੱਤ ਵਿਚ ਉਪਲਬਧ ਹੈ। ਤਾਂ ਕਹੋ ਕਿ ਸੂਰ-ਸਾਹਿੱਤ ਦਾ ਮੂਲ ਸੁਰ ਲੋਕਵਾਦੀ ਜਾਂ ਜਨਵਾਦੀ ਹੈ ਜਾਂ ਨਹੀਂ। ਨਿਸਚੇ ਹੀ ਸੂਰ ਦਾ ਸਾਹਿੱਤ ਜਨ ਜਾਂ ਲੋਕ ਦੇ ਸਚੇ ਅਰਥ ਦਾ ਪ੍ਰਤੀਕ ਹੈ ਅਤੇ ਅਜ ਦੇ ਵਾਮਾਚਾਰੀ, ਵਿਲਾਸੀ, ਰੰਗੀਨ ਮਿਜਾਜ਼, ਨਾਰੀ ਵਿਚ ਰੁਚੀ ਰਖਣ ਵਾਲੀ ਮਨੋਵ੍ਰਿੱਤੀ ਦੇ ਮੰਨੇ ਪ੍ਰਮੰਨ ਸਾਹਿੱਤਕਾਰਾਂ ਸਾਹਮਣੇ ਲਲਕਾਰਦਾ ਹੈ ਕਿ ਮੇਰੇ ਵਾਂਗ ਜਨਜੀਵਨ ਨਾਲ ਜੁੜ ਕੇ ਤਾਂ ਦਿਖਾਓ। ਭੋਗ-ਵਿਲਾਸ ਦੇ ਨਸ਼ੇ ਵਿਚ ਤਰਨ ਵਾਲਿਓ ! ਇਕ ਵਾਰ ਤਿਆਗ ਦੇ ਸਾਗਰ ਵਿਚ ਇਸ਼ਨਾਨ ਕਰ ਕੇ ਤਾਂ ਦੇਖੋ ਕਿ ਉਥੇ ਕਿਤਨਾ ਆਨੰਦ ਹੈ। ਕਿਤਨਾ ਲੋਕ-ਮੰਗਲ ਅਤੇ ਲੋਕ-ਕਲਿਆਣ ਹੈ ਉਥੇ ?

ਸੂਰਦਾਸ ਦੇ ਜੀਵਨ ਵਿਚ ਮੋਹ ਤਿਆਗ ਨਾਲ ਹੀ ਇਕ ਨਵੇਂ ਅਧਿਆਇ ਦਾ ਆਰੰਭ ਹੋਇਆ। ਜ਼ਿਮੀਦਾਰ ਦੀਆਂ ਗਊਆਂ ਨੂੰ ਹੀ ਉਸ ਨੇ ਕਿਸੇ ਦੈਵੀ ਸ਼ਕਤੀ ਨਾਲ ਲੱਭ ਦਿੱਤਾ ਸੀ। ਉਹੀ ਗਊ-ਸੰਦਰਭ ਸੂਰਦਾਸ ਲਈ ਅਗਿਆਨ ਮੂਲ ਸਿੱਧ ਹੋ ਗਿਆ। ਜਿਸ ਮੋਹ ਨੂੰ ਤਿਆਗ ਕੇ ਉਹ ਘਰ ਤੋਂ ਨਿਕਲੇ ਸਨ, ਉਹੀ ਇਨ੍ਹਾਂ ਗਊਆਂ ਦੇ ਲਭ ਦੇਣ ਕਰਕੇ ਫਿਰ ਆਪਣਾ ਜਾਲ ਬਣਨ ਲਗਿਆ। ਸੂਰਦਾਸ ਨੇ ਆਪਣੀ ਅਗਿਆਨਤਾ ਦਾ ਕਾਰਣ ਗਊਆਂ ਨੂੰ ਹੀ ਮੰਨ ਲਿਆ। ਇਸ ਲਈ ਆਪਣੀ ਅਗਿਆਨਤਾ ਦੀ ਵਿਆਖਿਆ ਕਰਦੇ ਹੋਇਆਂ ਉਨ੍ਹਾਂ ਨੇ ਸਪੱਸ਼ਟ ਕਿਹਾ :

ਮਾਧੋ ਜੂ ! ਯਹ ਮੇਰੀ ਇਕ ਗਾਇ।
ਅਬ ਆਜ ਤੇ ਆਪ ਆਵੈਂ ਦਈ ਲੇ ਆਈਏ ਚਰਾਇ।

ਯਹ ਅਤਿ ਹਰ ਹਾਈ, ਹਰਕਤ ਹੂੰ ਬਹੁਤ ਅਮਾਰਗ ਜਾਤ।
ਫਿਰਤਿ ਵੇਦ-ਵਨ ਊਖ ਉਖਾਰਤਿ ਸਭ ਦਿਨ ਅਰੁ ਸਭ ਰਾਤਿ। (੧੫੧)

ਗਊ ਤਾਂ ਅਜ ਵੀ ਲੋਕ-ਜੀਵਨ ਨਾਲ ਜੁੜੀ ਹੋਈ ਹੈ। ਅਜ ਦੇ ਮਹਾਰਿਸ਼ੀ ਵਿਨੋਬਾ ਭਾਵੇ ਇਸੇ ਗਊ-ਹਤਿਆ ਦੇ ਵਿਰੁੱਧ ਆਪਣੇ ਜੀਵਨ ਨੂੰ ਤਿਆਗ ਦੇਣ ਲਈ ਸੰਕਲਪ ਬਣਾ ਬੈਠੇ ਹਨ। ਇਹੀ ਗਊ ਸਾਡੇ ਜੀਵਨ ਨਾਲ ਜੁੜੀ ਹੋਈ ਹੈ। ਇਸੇ ਲੋਕ-ਹਿਤਕਾਰਿਣੀ ਗਊ ਨੂੰ ਸੂਰ ਨੇ ਆਪਣੀ ਅਗਿਆਨਤਾ ਦਾ ਰੂਪ ਦੇ ਦਿੱਤਾ ਸੀ। ਗਊ ਇੰਦ੍ਰੀਆਂ ਦੀ ਵੀ ਬੋਧਕ ਹੈ। ਇਸ ਲਈ ਗਊ ਨਾਲ ਹੀ ਸੂਰ-ਸਾਹਿੱਤ ਬੰਨ੍ਹਿਆਂ ਹੋਇਆ ਹੈ। ਇਸ ਪਦ ਵਿਚ ਗਊ ਦੀਆਂ ਹਰਕਤਾਂ ਨੂੰ ਅਗਿਆਨ ਦੇ ਭਿੰਨ ਭਿੰਨ ਰੂਪਾਂ ਵਿਚ ਵੇਖਿਆ ਗਿਆ ਹੈ। ਵੇਦ-ਵਨ ਅਤੇ ਊਖ (ਰਸ) ਉਖਾੜਨ ਦੀ ਗੱਲ ਵੀ ਲੋਕ ਦੀ ਹੀ ਹੈ। ਇਸ ਲਈ ਸਪੱਸ਼ਟ ਹੈ ਕਿ ਸੂਰ ਨੇ ਲੋਕ ਦੇ ਉਪਮਾਨਾਂ ਨਾਲ ਆਪਣੇ ਸਾਹਿੱਤ ਦਾ ਸੂਤਰਪਾਤ ਹੀ ਨਹੀਂ ਕੀਤਾ, ਸਗੋਂ ਲੋਕਾਂ ਨਾਲ ਜੁੜ ਕੇ ਲੋਕਵਿਆਪੀ ਅਗਿਆਨ ਦੀ ਗੱਲ ਸਹਿਜੇ ਹੀ ਕਹਿ ਦਿੱਤੀ ਹੈ।

ਮਾਨਵ ਇਕ ਪਰਿਵਾਰ ਵਿਚ ਜਨਮ ਲੈ ਕੇ ਪਰਿਵਾਰ ਤੋਂ ਬਿਰਾਦਰੀ, ਜਾਤੀ, ਸਮਾਜ, ਪਿੰਡ-ਪ੍ਰਦੇਸ਼, ਦੇਸ਼ ਅਤੇ ਅੰਤਰਦੇਸ਼ਾਂ ਨਾਲ ਜੁੜਦਾ ਹੋਇਆ ਸੰਸਾਰ ਨਾਲ ਜੁੜ ਜਾਂਦਾ ਹੈ। ਇਨ੍ਹਾਂ ਸਾਰਿਆਂ ਦੇ ਖੇਤਰਾ ਨਾਲ ਖਾਣਪੀਣ, ਲੋਕ-ਵਿਵਹਾਰ, ਲੋਕ ਵਿਸ਼ਵਾਸ, ਉਤਸਵ ਆਦਿ ਦਾ ਵਰਣਨ ਸੂਰ-ਸਾਹਿੱਤ ਵਿਚ ਮਿਲਦਾ ਹੈ। ਪਰਿਵਾਰ ਦੀ ਸੀਮਾ ਦਾ ਵਰਣਨ ਸੂਰਦਾਸ ਨੇ ਦੋ ਰੂਪਾਂ ਵਿਚ ਕੀਤਾ ਹੈ। ਪਹਿਲੇ ਤਾਂ ਵਸੁਦੇਵ-ਦੇਵਕੀ, ਯਸ਼ੋਧਾ-ਨੰਦ ਆਦਿ ਦੀਆਂ ਪਰਿਵਾਰਿਕ ਪਰਿਸਥਿਤੀਆਂ ਅਨੁਸਾਰ ਵਾਤਸਲਤਾ ਦਾ ਵਰਣਨ ਲੋਕ ਜੀਵਨ ਦਾ ਹੀ ਹੈ। ਗਊ-ਚਰਾਣਾ, ਦੁੱਧ-ਦਹੀਂ-ਮੱਖਣ ਦਾ ਪੀਣਾ-ਖਾਣਾ, ਮਿਤਰਾਂ ਦਾ ਸੰਘਰਸ਼, ਗੱਲੀਆਂ ਵਿਚ ਦੌੜ-ਭਜ, ਯਸ਼ੋਧਾ ਦੇ ਘਰ ਪਹੁੰਚ ਕੇ ਗੋਪੀਆਂ ਦੀਆਂ ਕ੍ਰਿਸ਼ਣ ਵਿਰੁੱਧ ਕੀਤੀਆਂ ਗਈਆਂ ਸ਼ਿਕਾਇਤਾਂ ਅਤੇ ਉਲ੍ਹਾਮੇ ਵਾਸਤਵ ਜੀਵਨ ਨਾਲ ਜੁੜੇ ਹੋਏ ਪ੍ਰਸੰਗ ਹਨ। ਇਨ੍ਹਾਂ ਪ੍ਰਸੰਗਾਂ ਵਿਚ ਸ੍ਰੀ ਕ੍ਰਿਸ਼ਣ ਦੀ ਬਾਲ ਅਤੇ ਕਿਸ਼ੋਰ ਅਵਸਥਾ ਦਾ ਵਰਣਨ ਹੈ। ਅਹੀਰਾਂ ਦੇ ਕੁਲ ਵਿਚ ਹੋਣ ਵਾਲੇ ਦੈਨਿਕ ਵਿਵਹਾਰ ਵੀ ਚਿਤਿਰਤ ਹਨ। 'ਖੇਲਨ ਮੇਂ ਕੋ ਕਾ ਕੌ ਗੁਸੈਯਾ' ਦੀ ਉਕਤੀ ਇਸੇ ਵਲ ਸੰਕੇਤ ਕਰਦੀ ਹੈ ਅਤੇ ਸੋਟੀ ਨਾਲ ਮਾਰਨ ਲਈ ਤਿਆਰ ਯਸ਼ੋਧਾ ਅਤੇ ਊਖਲ ਨਾਲ ਬੰਨ੍ਹ ਦੇਣ ਦੀ ਯੋਜਨਾ ਨੂੰ ਪਿੰਡਾਂ ਦੀਆਂ ਔਰਤਾਂ ਅਜ ਵੀ ਬੱਚਿਆਂ ਲਈ ਵਰਤੋਂ ਵਿਚ ਲਿਆਉਂਦੀਆਂ ਹਨ।

ਸੂਰਦਾਸ ਨੇ ਤਤਕਾਲੀਨ ਸਮਾਜ ਵਿਚ ਪ੍ਰਚਲਿਤ ਜਨਮ ਉਤਸਵ, ਜਾਤ ਕਰਮ, ਅੰਨ ਪ੍ਰਾਸ਼ਨ (ਚਟਾਵਨ), ਵਰ੍ਹੇ ਗੰਢ, ਕੰਨ ਵਿੰਨ੍ਹਾਉਣ ਆਦਿ ਦੇ ਸੰਸਕਾਰਾਂ ਦਾ ਵਰਣਨ ਕੀਤਾ ਹੈ। ਜਨਮ ਉਤਸਵ ਦਾ ਸਮਾਚਾਰ ਮਿਲਣ ਤੇ ਨੰਦ ਦੁਆਰ ਤੇ ਭੀੜ ਇਕੱਠੀ ਹੋਣ ਲਗਦੀ ਹੈ :

ਆਜ ਨੰਦ ਕੇ ਦੁਆਰੇ ਭੀਰ।
ਇਕ ਆਵਤ ਇਕ ਜਾਤ ਵਿਦਾ ਹ੍ਵੈ, ਇਕ ਠਾਢਿ ਮੰਦਿਰ ਕੇ ਤੀਰ।
ਕੋਊ ਕੇਸਰੀ ਕੋ ਤਿਲਕ ਬਨਾਵਤੀ, ਕੋਊ ਪਹਿਰਤੀ ਕਚੁੰਕੀ ਸ਼ਰੀਰ।
ਏਕਨਿ ਕੋ ਗੋਦਾਨ ਸਮਰਥਤ ਏਕਨਿ ਕੇ ਮਹਰਾਵਤਿ ਚੀਰ।

ਅੰਨਪ੍ਰਾਸ਼ਨ (ਬੱਚੇ ਨੂੰ ਪਹਿਲੀ ਵਾਰ ਅੰਨ ਖਵਾਣ ਦੀ ਰਸਮ) ਸਮੇਂ ਪਿੰਡ ਦੀ ਜਾਤ ਬਰਾਦਰੀ ਦੇ ਸਾਰੇ ਲੋਕਾਂ ਨੂੰ ਬੁਲਾਣਾ ਜ਼ਰੂਰੀ ਹੈ। ਇਸ ਲਈ ਯਸ਼ੋਧਾ ਨੇ ਨੰਦ ਨੂੰ ਕਿਹਾ :

ਜਸੁਮਤਿ ਨੰਦਹਿ ਬੋਲਿ ਕਹ੍ਯੌ ਤਬ, ਮਹਰ ਬੁਲਾਵਹੁ ਜਾਤਿ।
ਆਪੁ ਗਏ ਨੰਦ ਸਕਲ ਮਹਰ ਘਰ ਲੈ ਆਏ ਸਬ ਜਾਤਿ।੭੦੭।

ਹਰ ਘਰ ਵਿਚ ਨੰਦ ਦਾ ਆਪ ਜਾਣਾ ਉੱਚ ਕੁਲ ਅਭਿਮਾਨ ਨੂੰ ਤਿਆਗ ਕੇ ਸਾਧਾਰਣ ਜਨਤਾ ਦਾ ਅੰਗ ਬਣ ਜਾਣਾ ਹੀ ਸਿੱਧ ਕਰਦਾ ਹੈ।

ਸ੍ਰੀ ਕ੍ਰਿਸ਼ਣ ਵੱਡੇ ਹੋਣ ਲਗੇ। ਰਾਧਾ ਨਾਲ ਜਾਣ-ਪਛਾਣ ਵਧਣ ਲਗੀ। ਬਰਸਾਨੇ ਤਕ ਸ੍ਰੀ ਕ੍ਰਿਸ਼ਣ ਅਤੇ ਗੋਕੁਲ ਤਕ ਰਾਧਾ ਦੇ ਪੈਰਾਂ ਦੀ ਪਹੁੰਚ ਹੋਣ ਲਗੀ। ਹੌਲੀ ਹੌਲੀ ਗੱਲ ਦੋਹਾਂ ਦੇ ਸੰਬੰਧਾਂ ਦੀ ਕੰਨੋਕੰਨੀ ਜਦੋਂ ਪਸਰਨ ਲਗੀ, ਤਾਂ ਰਾਧਾ ਦੀ ਮਾਤਾ ਚਿੰਤਿਤ ਹੋ ਗਈ। ਉਸ ਨੂੰ 'ਯਦ੍ਯਪਿ ਸ਼ੁੱਧ ਲੋਕ ਵਿਰੁੱਧੰ ਨ ਕਰਣੀਯੰ ਨ ਚਰਣੀਯੰ' ਦਾ ਸਿੱਧਾਂਤ ਅਪਣਾਉਣਾ ਪਿਆ ਅਤੇ ਇਕ ਦਿਨ ਉਸ ਨੇ ਰਾਧਾ ਨੂੰ ਅਜਿਹੀ ਡਾਂਟ ਪਾਈ ਕਿ ਗਾਲੀ-ਗਲੋਚ ਤਕ ਨੌਬਤ ਪਹੁੰਚ ਗਈ। ਲੜਕੀ ਦੇ ਘਰ ਤੋਂ ਬਾਹਰ ਪੈਰ ਕਢਣ ਤੇ ਪਿੰਡ ਦੀ ਬਰਾਦਰੀ ਵਿਚ ਅਜ ਵੀ ਸ਼ੋਰ ਮਚ ਜਾਂਦਾ ਹੈ। ਮਚਦਾ ਤਾਂ ਸ਼ਹਿਰਾਂ ਵਿਚ ਵੀ ਹੈ ਪਰ ਢੋਲ ਨਾਲੋਂ ਨਫੀਰੀ ਦੀ ਆਵਾਜ਼ ਹੀ ਸੁਣਾਈ ਦਿੰਦੀ ਹੈ। ਪਰ ਰਾਧਾ ਪ੍ਰਤਿ ਉਸ ਦੀ ਮਾਤਾ ਦਾ ਲੋਕ-ਲਾਜ ਤੋਂ ਪੈਦਾ ਹੋਇਆ ਰੋਸ ਦੇਖਣ ਯੋਗ ਹੈ :

ਸਕੁਚ ਸਹਿਤ ਘਰ ਕੌ ਗਈ ਬ੍ਰਿਖਭਾਨੁ ਕੁਮਾਰੀ।
ਮਹਰੀ ਦੇਖੀ ਤਾਸੋਂ ਕਹ੍ਯੌ ਕਹਾਂ ਰਹੀ ਰੀ ਪਿਆਰੀ।
ਘਰ ਤੋਹਿ ਨੇਕੁੰ ਨ ਦੇਖਊਂ ਮੇਰੀ ਮਹਤਾਰੀ।
ਡੋਲਤ ਲਾਜ ਨ ਆਵਹ ਅਜਹੂੰ ਹੈ ਬਾਰੀ।
ਪਿਤਾ ਆਜ ਰਿਸ ਕਰਤ ਹੈ ਦੈ ਦੈ ਕੇ ਗਾਰੀ।
ਸੁਤਾ ਬੜੇ ਬ੍ਰਿਖਭਾਨੁ ਕੀ ਕੁਲ ਖੋਵਨ ਹਾਰੀ।
ਬੰਧੂ ਮਾਰਨ ਕਹਤ ਹੈਂ, ਤੇਰੇ ਢੰਗ ਕਾਰੀ।
ਸੂਰ ਸਿਆਮ ਸੰਗ ਫਿਰਤਿ ਹੈ ਜੋਬਨ ਮਤਵਾਰੀ।

ਕ੍ਰੋਧ ਵਿਚ ਲੜਕੀ ਨੂੰ ਆਪਣੀ ਮਾਂ ਤਕ ਕਹਿਣ ਦੀ ਰੀਤੀ ਕੀ ਪਿੰਡ ਕੀ ਸ਼ਹਿਰ ਵਿਚ ਅਜ ਤਕ ਵੀ ਪ੍ਰਚਲਿਤ ਹੈ। ਕੁਲ ਡੋਬਣੀ ਜਾਂ ਕੁਲ ਖੋਵਨੀ ਗਾਲ੍ਹਾਂ ਤਾਂ ਫਿਰਤੂ ਲੜਕੀਆਂ ਖਾਂਦੀਆਂ ਹੀ ਹਨ। ਸੂਰਦਾਸ ਨੂੰ ਰਾਧਾ-ਕ੍ਰਿਸ਼ਣ ਦਾ ਵਿਆਹ ਵੀ ਇਸ ਲਈ ਸਮਾਜ-ਸੰਮਤ ਕਰਨਾ ਪਿਆ ਕਿਉਂਕਿ ਉਹ ਸਮਾਜਿਕ ਮਰਯਾਦਾ ਨੂੰ ਸਵੀਕਾਰ ਕਰਦੇ ਸਨ। ਦੋਹਾਂ ਦਾ ਗੰਧਰਵ-ਵਿਆਹ ਕੁੰਜ-ਮੰਡਪ ਵਿਚ ਸੰਪੰਨ ਹੋਇਆ। ਮੋਰ-ਮੁਕਟ ਹੀ ਸਿਹਰਾ ਬਣਿਆ। ਮੁਰਲੀ ਦੀ ਧੁਨ ਹੀ ਵਿਆਹ ਦਾ ਸਦਾ ਸਿੱਧ ਹੋ ਗਈ। ਕੁੰਜ-ਮੰਡਪ ਵਿਚ ਪਾਣੀ-ਗ੍ਰਹਿਣ ਅਤੇ ਯਮੁਨਾ-ਤਟ ਤੇ ਬਣੀ ਵੇਦੀ ਤੇ ਫੇਰੇ ਲਏ ਗਏ। ਬ੍ਰਜ ਨਾਰੀਆਂ ਨੇ ਮੰਗਲ ਗਾਨ ਗਾਏ। ਪੰਛੀ ਰੂਪੀ ਬੰਦੀਜਨਾਂ ਨੇ ਯਸ਼ ਗਾਇਆ। ਬ੍ਰਜਨਾਰੀਆਂ ਨੇ ਸ੍ਰੀ ਕ੍ਰਿਸ਼ਣ ਦੀ ਮਾਤਾ ਨੂੰ ਨਿਸ਼ਾਨਾ ਬਣਾ ਕੇ ਗਾਲ੍ਹਾਂ ਵੀ ਦਿੱਤੀਆਂ। ਪ੍ਰਸਤੁਤ ਪਦ ਵਿਚ ਸੂਰ-ਕਾਲੀਨ ਗੰਧਰਵ-ਵਿਆਹ ਜਾਂ ਸਮਾਜ ਸੰਮਤ ਵਿਆਹ ਦੀ ਰੀਤੀ-ਨੀਤੀ ਦੇ ਅਨੁਕੂਲ ਸੂਰ ਨੇ ਰਾਧਾ ਕ੍ਰਿਸ਼ਣ ਦੇ ਪਾਣੀ ਗ੍ਰਹਿਣ ਦਾ ਵਰਣਨ ਕੀਤਾ ਹੈ :

ਉਤ ਕੋਕਿਲਾ-ਗਨ ਕਰੇਂ ਕੁਲਾਹਲ, ਇਤ ਸਕਲ ਬ੍ਰਜ ਨਾਰੀਆਂ।
ਆਈ ਜੁ ਨੇਵਤੇ ਦੂਹੂੰ ਦਿਸਿ ਕੇ, ਦੇਤਿ ਆਨੰਦ ਗਾਰਿਯਾਂ।
ਮਿਲ ਮਨ ਦੇ ਸੁਖ ਆਸਨ ਵੈਸੇ ਚਿਤਵਨਿ ਬਾਰਿ ਕਿਯੇ ਸਬ ਤੈਸੇ।
ਤਾ ਪਰਿ ਪਾਨਿਗ੍ਰਹਣ ਵਿਧੀ ਕੀਨਹੀ, ਤਬ ਮੰਡਪ ਭੂਮਿ ਭਾਂਵਰਿ ਦੀਨਹੀ।
(੧੯-੯੦)

ਉਂਜ ਸੂਰਦਾਸ ਨੇ ਸ਼ਿਵ-ਪਾਰਵਤੀ (ਚੌਥਾ ਸਕੰਧ), ਰਾਮ-ਸੀਤਾ (ਨੌਵਾਂ ਸਕੰਧ) ਅਤੇ ਦਸ਼ਮ ਸਕੰਧ ਦੇ ਉਤਰਾਰਧ ਵਿਚ ਕ੍ਰਿਸ਼ਣ ਰੁਕਮਣੀ ਦੇ ਵਿਆਹ ਦਾ ਵਰਣਨ ਵੀ ਕੀਤਾ ਹੈ ਪਰ ਰਾਧਾ-ਕ੍ਰਿਸ਼ਣ ਦਾ ਵਿਆਹ ਸੂਰਦਾਸ ਨੂੰ ਲੋਕ-ਮਰਯਾਦਾ ਦੀ ਰਖਿਆ ਅਤੇ ਰਾਧਾ ਨੂੰ ਸਵਕੀਆ (ਪਤਨੀ) ਬਣਾ ਕੇ ਵਰਣਨ ਕਰਨ ਦੇ ਲਈ ਹੀ ਕਰਨਾ ਪਿਆ ਹੈ।

ਜਾਤੀਵਾਦ ਸੂਰ ਦੇ ਯੁਗ ਵਿਚ ਸੀ। ਅਜ ਵੀ ਭਾਰਤ ਤੋਂ ਜਾਤੀਵਾਦ ਖ਼ਤਮ ਨਹੀਂ ਹੋਇਆ, ਪਰ ਭਾਰਤੀ ਲੋਕਮਾਨਸ ਇਤਨਾ ਉਦਾਰ ਹੈ ਕਿ ਜਦੋਂ ਕੋਈ ਵਿਅਕਤੀ ਸੰਨਿਆਸੀ ਜਾਂ ਭਗਤ ਜਾਂ ਸੰਤ ਬਣ ਜਾਂਦਾ ਹੈ, ਉਦੋਂ ਉਸ ਨੂੰ ਜਾਤੀ ਦਾ ਬੰਧਨ ਬੰਨ੍ਹ ਕੇ ਨਹੀਂ ਰਖ ਸਕਦਾ। ਗ੍ਰਿਹਸਥ ਛਡਿਆ ਤਾਂ ਜਾਤੀ ਵੀ ਖ਼ਤਮ। ਇਸ ਲਈ ਸੂਰਦਾਸ ਨੇ ਅਨੇਕ ਵਾਰ ਆਪਣਿਆਂ ਪਦਿਆਂ ਵਿਚ ਆਪਣੀ ਜਾਤੀ ਦੀ ਗੱਲ ਕਹੀ ਹੈ। ਪਾਂਡੇ ਜਾਂ ਢਾਢੀ ਦੀ ਚਰਚਾ ਕੀਤੀ ਹੈ ਪਰ ਲੋਕ ਵਿਚ ਰਹਿਣ ਵਾਲੇ ਲੋਕ-ਤਿਆਗੀ ਜਨਾਂ ਨੂੰ ਜਾਤੀ ਬੰਧਨ ਤੋਂ ਰਹਿਤ ਮੰਨਿਆ ਹੈ :

੧) ਜਾਤੀ ਗੋਤ ਕੁਲ ਨਾਮ ਗਨਤ ਨਹਿੰ ਰੰਕ ਹੋਇ ਕੇ ਰਾਨੋਂ। (੧-੧੧)
੨) ਜਾਤਿ-ਪਾਂਤਿ ਕੁਲ ਕਾਨਿ ਨਾ ਮਾਨਤ ਵੇਦ ਪੁਰਾਨਨ ਸਾਖੇ। (੧-੧੫)
੩) ਜਾਤਿ-ਪਾਂਤਿ ਕੋਊ ਪੂਛਤ ਨਾਹੀ ਸ੍ਰੀ ਪਤਿ ਕੇ ਦਰਬਾਰ। (੧-੨੩੧)
੪) ਊਚ-ਨੀਚ ਹਰਿ ਗਿਨਤ ਨ ਦੋਇ। (੭-੨)

ਸੂਰਸਾਗਰ ਦੇ ੧੨ ਸਕੰਧਾਂ ਦੀ ਨਿਰੰਤਰ ਕਥਾ ਅਤੇ ਕਥਾ-ਪ੍ਰਸੰਗਾਂ ਵਿਚ ਲੋਕ ਜੀਵਨ ਦੀ ਝਲਕ ਮਿਲਦੀ ਹੈ ਪਰ ਸੂਰ-ਸਾਹਿੱਤ ਦੇ ਵਿਦਵਾਨ ਉਸ ਨੂੰ ਭਾਗਵਤ ਦੇ ਵਰਣਨ ਰਾਹੀਂ ਜ਼ਿਆਦਾ ਪ੍ਰਭਾਵਿਤ ਮੰਨਦੇ ਹਨ। ਇਹ ਸਚ ਹੈ, ਪਰ ਇਤਨਾ ਹੋਰ ਕਹਿ ਦੇਣਾ ਵੀ ਯਥਾਰਥ ਹੈ ਕਿ ਮਨੁੱਖ ਦਾ ਜੀਵਨ ਸਦੀਆਂ ਤਕ ਆਪਣੀਆਂ ਪਰੰਪਰਾਵਾਂ ਵਿਚ ਬੰਨ੍ਹਿਆ ਰਹਿੰਦਾ ਹੈ, ਇਸ ਲਈ ਭਾਗਵਤ ਦਾ ਜੀਵਨ ਸਰੂਪ ਮਹਾਕਵੀ ਸੂਰ ਤਾਂ ਕੀ, ਅਜ ਤਕ ਵੀ ਕਿਧਰੇ ਕਿਧਰੇ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਲਈ ਸੂਰਦਾਸ ਨੇ ਆਪਣੇ ਯੁਗ ਦੇ ਜੀਵਨ ਨੂੰ ਆਪਣੇ ਕਾਵਿ ਵਿਚ ਕਿਧਰੇ-ਕਿਧਰੇ ਸੰਮਿਲਿਤ ਕਰ ਦਿੱਤਾ ਹੈ।

ਸੂਰ-ਸਾਹਿੱਤ ਦੀਆਂ ਰਾਗ-ਰਾਗਨੀਆਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਮਹਾਕਵੀ ਨੇ ਜਨਮ, ਨਾਮਕਰਣ, ਅੰਨ-ਪ੍ਰਾਸ਼ਨ, ਕੰਨ-ਵਿੰਨ੍ਹਣ, ਯੱਗ ਅਤੇ ਵਿਆਹ ਆਦਿ ਸੰਸਕਾਰਾਂ ਦੇ ਸਮੇਂ ਗਾਏ ਜਾਣ ਵਾਲੇ ਲੋਕ-ਤੱਤ ਨਾਲ ਸਮਨਵਿਤ ਗੀਤਾਂ ਨੂੰ ਲਿਖਿਆ ਹੈ। ਤਿਉਹਾਰਾਂ ਅਤੇ ਪੁਰਬਾਂ ਦੀਆਂ ਰਾਗਨੀਆਂ ਵਿਚ ਵੀ ਲੋਕ ਜੀਵਨ ਝਾਕਦਾ ਹੈ। ਮੌਸਮੀ ਗੀਤ, ਰਸੀਆ ਅਤੇ ਬਿਰਹੁੰ ਦੇ ਗੀਤਾਂ ਨੂੰ ਤਾਂ ਹਰ ਤਰ੍ਹਾਂ ਮਾਨਤਾ ਪ੍ਰਾਪਤ ਹੈ। ਸੂਰ ਸਾਹਿੱਤ ਦੇ ਗੀਤਾਂ ਦੀ ਲੋਕ-ਭਾਵਨਾ ਨੇ ਕਾਲਾਂਤਰ ਵਿਚ ਸ਼ਾਸਤ੍ਰੀ ਓੜਨੀ ਧਾਰਨ ਕਰ ਲਈ ਸੀ। ਸੂਰ ਕਾਲ ਵਿਚ ਸੰਗੀਤ ਦੇ ਨਾਲ ਨਾਲ ਜਿਨ੍ਹਾਂ ਸਾਜ਼ਾਂ ਦਾ ਪ੍ਰਯੋਗ ਕੀਤਾ ਜਾਂਦਾ ਸੀ ਉਸ ਦੇ

ਕੁਝ ਨਾਂ ਇਸ ਪ੍ਰਕਾਰ ਹਨ—ਨਿਸ਼ਾਨ, ਮ੍ਰਿਦੰਗ, ਸੰਖ, ਭੇਰੀ, ਝਾਂਝ ਅਤੇ ਸ਼ਹਿਨਾਈ (੪੭੩) (ਨੂਹਾਂ ਸਹਿਤ ਦਸ਼ਰਥ ਦੇ ਅਵਧਪੁਰ ਨੂੰ ਵਾਪਿਸ ਆਉਣ ਤੇ ਸੂਰ ਦਾ ਵਰਣਨ ਇਨ੍ਹਾਂ ਸ਼ਬਦਾਂ ਵਿਚ ਉਸ ਸਮੇਂ ਦੇ ਵਜਾਣ ਯੋਗ ਯੰਤਰਾਂ ਦੀ ਵਰਤੋਂ ਸਿੱਧ ਕਰਦਾ ਹੈ।) ਕ੍ਰਿਸ਼ਣ-ਜਨਮ ਸਮੇਂ ਤਾਲ, ਮ੍ਰਿਦੰਗ, ਨਿਸ਼ਾਨ, ਮੁਰਜ, ਡਫ਼, ਝਾਂਝ, ਪਟਹ ਅਤੇ ਸ਼ਹਿਨਾਈ ਦੀ ਧੁਨੀ ਸੁਣਾਈ ਦਿੱਤੀ ਸੀ। ਸ਼ਹਿਨਾਈ, ਮੁਸਲਮਾਨੀ ਜੀਵਨ ਨਾਲ ਜੁੜਿਆ ਹੋਇਆ ਵਾਦਿ-ਯੰਤਰ ਹੈ ਜੋ ਉਸ ਸਮੇਂ ਦੇ ਜੀਵਨ ਨਾਲ ਜੁੜ ਗਿਆ ਸੀ। ਵਰ੍ਹੇ-ਗੰਢ ਉਤੇ ਤੁਰਈ, ਇੰਦਰ ਪੂਜਾ ਉਤੇ ਢੋਲ, ਮ੍ਰਿਦੰਗ ਅਤੇ ਨਿਸ਼ਾਨ ਵਾਜੇ ਵਜਾਏ ਜਾਂਦੇ ਸਨ। ਰਾਸ ਸਮੇਂ ਤਾਂ ਅਪੰਗ, ਤਾਲ, ਮੁਰਜ, ਰਬਾਬ, ਵੀਣਾ, ਕਿੰਨਰੀ ਅਤੇ ਮ੍ਰਿਦੰਗ ਦੀ ਸੁਰ ਗੂੰਜਦੀ ਸੀ। ਰਾਧਾ-ਕ੍ਰਿਸ਼ਣ ਦੇ ਵਿਆਹ ਤੇ ਤਾਲ, ਪਖਾਵਜ, ਝਾਲਰਿ ਅਤੇ ਮ੍ਰਿਦੰਗ ਵਜਾਏ ਗਏ ਸਨ। ਹੋਲਿਕਾ ਉਤਸਵ ਤੇ ਤਾਲ, ਮ੍ਰਿਦੰਗ, ਬੀਨ, ਬੰਸਰੀ, ਡਫ਼, ਰੁੰਜ, ਮਹੁਆਰੀ, ਚੰਗ, ਝਾਂਝ, ਕਿੰਨਰੀ, ਉਪੰਗ, ਤੰਬੂਰ, ਰਬਾਬ, ਪਟਹ, ਗੋਮੁਖ, ਆਵਝ, ਝੱਲਰੀ ਅਤੇ ਪਖਾਵਜ ਆਦਿ ਦੀ ਸੁਰ ਦੂਰ ਦੂਰ ਤਕ ਸੁਣਾਈ ਦਿੰਦੀ ਸੀ। ਅਤੇ ਇਨ੍ਹਾਂ ਸਾਰੇ ਵਾਦਿ-ਯੰਤਰਾਂ ਵਿਚ ਬਾਂਸ ਦੀ ਬੰਸਰੀ ਨੇ ਉਹ ਕਰਾਮਾਤ ਕਰ ਦਿਖਾਈ ਹੈ ਕਿ ਅਜ ਕਾਲਪਨਿਕ ਲੋਕ ਵਿਚ ਵੀ ਸ੍ਰੀ ਕ੍ਰਿਸ਼ਣ ਦੀ ਮੁਰਲੀ ਧੁਨੀ ਭਗਤਾਂ ਦੇ ਮਨਾਂ ਨੂੰ ਮੋਹਿਤ ਕਰ ਲੈਂਦੀ ਹੈ। ਮੁਰਲੀ, ਗੋਪੀ-ਗੋਪ ਦਾ ਤ੍ਰਿਕੋਣ ਲੋਕ ਜੀਵਨ ਦੀ ਭਾਵਨਾ ਦਾ ਉਹ ਅਮੁਕ ਸ੍ਰੋਤ ਹੈ, ਜੋ ਕਦੀ ਨਹੀਂ ਸੁਕੇਗਾ। ਜਿਤਨੇ ਵੀ ਰਾਗ ਰਾਗਨੀਆਂ ਦੇ ਨਾਂ ਸੂਰ ਦੇ ਪਦਾਂ ਦੇ ਨਾਲ ਜੁੜੇ ਹੋਏ ਹਨ, ਉਹ ਸਾਰੇ ਹੀ ਲੋਕ ਜੀਵਨ ਤੋਂ ਹੀ ਤਾਂ ਲਏ ਗਏ ਹਨ। ਇਨ੍ਹਾਂ ਰਾਗਾਂ ਵਿਚ ਰਾਗ ਬਿਲਾਵਲ, ਰਾਮਕਲੀ, ਮੁਲਤਾਨੀ, ਤਿਤਾਲਾ, ਵਿਹਾਸ ਤਿਨਾਲਾ, ਦੇਸਕਾਰ, ਦੇਵਗਿਰੀ, ਕਰਨਾਟੀ ਆਦਿ ਆਪਣੀ ਵਿਸ਼ੇਸ਼ ਭੂਮਿਕਾਵਾਂ ਸਹਿਤ ਵਰਤਮਾਨ ਸਮਾਜ ਵਿਚ ਰਾਗਾਂ ਦੀ ਲੋਕ-ਪ੍ਰਿਯਤਾ ਨੂੰ ਵੀ ਪ੍ਰਮਾਣਿਤ ਕਰਦੇ ਹਨ।

ਸੂਰ-ਕਾਵਿ ਵਿਚ ਵਸਤੂ ਕਲਾ ਦਾ ਵਰਣਨ ਕਾਲਪਨਿਕ ਜ਼ਿਆਦਾ ਹੈ। ਚਿਤਰਕਲਾ ਦੇ ਅਨੇਕ ਪ੍ਰਸੰਗ ਅਜਿਹੇ ਜ਼ਰੂਰ ਹਨ ਜਿਨ੍ਹਾਂ ਵਿਚ ਯੁਗੀਨ ਜੀਵਨ ਦੀ ਝਲਕ ਮਿਲਦੀ ਹੈ। ਧਰਤੀ ਉਤੇ ਭਿੰਨ ਭਿੰਨ ਪ੍ਰਕਾਰ ਦੇ ਰੰਗਾਂ ਦੀਆਂ ਰਚਨਾਵਾਂ, ਗੋਪੀਆਂ ਦੇ ਰੰਗ-ਬਿਰੰਗੇ ਚੀਰ ਅਤੇ ਦੇਹ ਦੇ ਅੰਗ-ਅੰਗ ਉਤੇ ਬਣਾਈਆਂ ਜਾਣ ਵਾਲੀਆਂ ਚਿਤਰ-ਰਚਨਾਵਾਂ ਦੇ ਵਰਣਨ ਵਿਚ ਇਸ ਕਲਾ ਦਾ ਸਰੂਪ ਨਿਖਰਿਆ ਹੈ, ਜਿਵੇਂ :

੧) ਸਭ ਪਹਿਰਿ ਚੁਨਿ ਚੁਨਿ ਚੀਰ ਚੁਹਿ ਚੁਹਿ ਚੁਨਰੀ ਬਹੁਰੰਗ।
ਕਰ ਨੀਲ ਲਹੰਗਾ, ਲਾਲ ਚੋਲੀ ਉਬਟ ਕੇਸਰਿ ਅੰਗ। (੧੦-੨੮੩)
੨) ਤਟ ਭੁਜਦੰਡ, ਭੌਰ ਭ੍ਰਿਗੁਰੇਖਾ,'ਚਊਂ' ਚਿਤ੍ਰ ਤਰੰਗ ਜੁ ਸੁੰਦਰ। (੧੦-੧੭੫੯)
੩) ਬਨ ਮਾਲਾ ਤੁਮ ਕੌ ਪਹਿਰਾਵਹਿਂ ਧਾਤੁ ਚਿਤ੍ਰ ਤਨ ਰੇਖਹਿਂ। (੧੦-੪੨੭)

ਅਤੇ ਬਿਰਹੁ-ਪ੍ਰਸੰਗ ਵਿਚ ਗੋਪੀਆਂ ਕੰਧਾਂ ਤੇ ਬਣੇ ਸੁੰਦਰ ਚਿਤਰਾਂ ਤੋਂ ਵੀ ਸਕੁਚਾਉਂਦੀਆਂ ਰਹੀਆਂ :

ਸੁਰਮੀ ਲਿਖੀ ਚਿਤ੍ਰ ਭੀਤਿਨ ਪਰ ਤਿਨਹਿਂ ਦੇਖਿ ਸਕੁਚਾਤ।
('ਭ੍ਰਮਰਗੀਤ ਸਾਰ' ੨੭੯)

ਇਸ ਪ੍ਰਕਾਰ ਦੇ ਭਿੱਤੀ ਚਿਤਰਾਂ ਦਾ ਸੌਂਦਰਯ ਸੂਰ ਦੇ ਯੁਗ ਵਿਚ ਭਾਰਤੀ ਅਤੇ ਮੁਗਲਕਾਲੀਨ ਕਲਾ ਦੇ ਸੰਯੋਗ ਨਾਲ ਉਸ ਕਾਲ ਦੇ ਕਾਵਿ ਵਿਚ ਦ੍ਰਿਸ਼ਟੀਗਤ ਹੁੰਦਾ ਹੈ।

ਲੋਕ-ਵਿਸ਼ਵਾਸ ਦੈਵੀ ਸ਼ਕਤੀਆਂ ਦੀ ਪੂਜਾ ਤੋਂ ਉਭਰਦੇ ਹਨ। ਇੰਦਰ ਪੂਜਾ ਦਾ ਲੋਕ ਵਿਸ਼ਵਾਸ ਤਾਂ ਵੈਦਿਕ ਕਾਲ ਤੋਂ ਚਲਿਆ ਆ ਰਿਹਾ ਹੈ। ਸੂਰ ਦੇ ਯੁਗ ਵਿਚ ਉਹ ਇਨ੍ਹਾਂ ਸ਼ਬਦਾਂ ਵਿਚ ਬਣਿਆ ਰਿਹਾ :

ਨੰਦ ਮਹਰ ਸੋਂ ਕਹਤਿ ਜਸੋਦਾ, ਸੁਰਪਤੀ ਕੀ ਪੂਜਾ ਬਿਸਰਾਈ।
ਜਾ ਕੀ ਕ੍ਰਿਪਾ ਬਸਤ ਬ੍ਰਜ ਭੀਤਰ, ਜਾਕੀ ਦੀਨਹੀ ਭਈ ਬੜਾਈ।
ਜਾ ਕੀ ਕ੍ਰਿਪਾ ਦੂਧ ਦਧਿ ਪੂਰਨ, ਸਹਸ ਮਥਾਨੀ ਮਥਤਿ ਸਦਾਈ।
ਜਾ ਕੀ ਕ੍ਰਿਪਾ ਅੰਨ ਧਨ ਮੇਰੇ, ਕੁਸਲ ਰਹੇ ਬਲਰਾਮ ਕਨ੍ਹਾਈ।
ਸੂਰ ਨੰਦ ਸੋਂ ਕਹਤ ਜਸੋਦਾ, ਦਿਨ ਆਏ ਧਨ ਕਰਹੁ ਚੰਡਾਈ।

ਇੰਦਰ ਨੂੰ 'ਬੜੇ ਕੁਲਦੇਵ ਹਮਾਰੇ ਬ੍ਰਜ ਗੋਧਨ ਰਖਵਾਰੇ' ਕਹਿ ਕੇ ਅਨੇਕ ਵਾਰ ਪੁਕਾਰਿਆ ਗਿਆ ਹੈ। ਗੋਵਰਧਨ ਪੂਜਾ ਵੀ ਇੰਦਰ ਪੂਜਾ ਦੇ ਪਿਛੋਂ ਚਲ ਪਈ। ਸ੍ਰੀ ਕ੍ਰਿਸ਼ਣ ਨੇ ਜਦੋਂ ਇੰਦਰ ਨੂੰ ਪਰਾਜਿਤ ਕੀਤਾ ਤਾਂ ਉਸ ਵਿਚ ਗੋਵਰਧਨ ਪਰਬਤ ਸਾਧਨ ਬਣਿਆ ਰਿਹਾ, ਭਾਵੇਂ ਹੜ੍ਹ ਦੀ ਸਮਸਿਆ ਦਾ ਹਲ ਲੋਕ ਨਾਇਕ ਸ੍ਰੀ ਕ੍ਰਿਸ਼ਣ ਨੇ ਉਸ ਕਾਲ ਵਿਚ ਕੀਤਾ ਹੋਵੇ ਪਰ ਹੌਲੀ ਹੌਲੀ ਗੋਵਰਧਨ-ਪੂਜਾ ਹੀ ਆਰੰਭ ਹੋ ਗਈ :

ਇਕ ਪੁਰਸ਼ ਮੋਹਿ ਆਇ, ਆਜੁ ਸੁਪਨੋ ਨਿਸਿ ਦੀਂਹੀ।
ਸਬੈ ਦੇਵਨਿ ਕੀ ਦਵੇਤਾ, ਗਿਰਿ ਗੋਵਰਧਨ ਰਾਜ।
ਤਾਹਿ ਭੋਗ ਕਿਨ ਦੀਜਿਯੈ, ਸੁਰਪਤਿ ਕੌ ਕਹ ਕਾਜ।
ਬਾਢੈ ਗੋਸੁਤ-ਗਾਇ ਦੂਧ ਦਧਿ ਕੋ ਕਹ ਲੇਖੈ।
ਯਹ ਪਾਚੋਂ ਵਿਦਿਮਾਨ ਨੈਨ ਅਪਨੇ ਕਿਨ ਦੇਖੋ।
ਤੁਮ ਦੇਖਤ ਬਲਿ ਖਾਇਗੇ, ਮੂੰਹ ਮਾਂਗੇ ਫਲ ਦੇਇ।
ਗੋਪ ਕੁਸਲ ਜੋ ਚਾਹਿਯੈ, ਗਿਰਿ ਗੋਵਰਧਨ ਸੇਇ। (੧੦-੮੪)

ਦਿਵਾਲੀ ਦੇ ਦੂਜੇ ਦਿਨ ਕੱਤਕ ਸੁਦੀ ਪ੍ਰਥਮਾ ਨੂੰ ਗੋਵਰਧਨ-ਪੂਜਾ ਦਾ ਉਤਸਵ ਮਨਾਇਆ ਜਾਂਦਾ ਹੈ। ਇਨ੍ਹਾਂ ਪੂਜਾ ਉਪਕਰਮਾਂ ਦੇ ਨਾਲ ਨਾਲ ਤੀਰਥ-ਬ੍ਰਤ ਦੀ ਚਰਚਾ ਵੀ ਸੂਰਦਾਸ ਨੇ ਕੀਤੀ ਹੈ। ਸ੍ਰੀ ਕ੍ਰਿਸ਼ਣ ਦਾ ਜਨਮ ਤੀਰਥ-ਬ੍ਰਤਾਂ ਦੇ ਫਲਸਰੂਪ ਹੀ ਹੋਇਆ ਹੈ। ਉਖਲ-ਬੰਧਨ-ਪ੍ਰਸੰਗਾਂ ਵਿਚ ਗੋਪੀਆਂ ਕਹਿੰਦੀਆਂ ਹਨ :

੧) ਢੋਟਾ ਏਕ ਭਯੋ ਕੈਸੇਹੂ ਕਰਿ, ਕੌਨ ਕੌਨ ਕਰ ਬਰ ਵਿਧਿ ਮਾਨਿ।
ਕ੍ਰਮ ਕ੍ਰਮ ਕਰਿ ਅਬ ਲੌਂ ਉਬਰਯੋ ਹੈ, ਤਾਂ ਕੋ ਮਾਰਿ ਪਿਤਰ ਦੇ ਪਾਨ।
(੧੦-੩੬)

੨) ਸਤ ਸੰਯਮ ਤੀਰਥਬ੍ਰਤ ਕੀਨ੍ਹੇ, ਤਬ ਯਹ ਸੰਮਤਿ ਪਾਈ। (੭-੧੬)

ਲੋਕ-ਵਿਸ਼ਵਾਸਾਂ ਵਿਚ ਕੰਟੀਲੇ ਹਾਊ ਨਾਮਕ ਪ੍ਰਾਣੀ ਜਨਦੇਵ ਦੈਵੀ ਜਾਂ ਅਦੈਵੀ ਸ਼ਕਤੀ ਪੁੰਜ ਮੰਨਿਆ ਜਾਂਦਾ ਹੈ। ਉਸ ਨਾਲ ਬੱਚਿਆਂ ਨੂੰ ਡਰਾਉਣ ਦੀ ਪ੍ਰਕ੍ਰਿਆ ਅਜ ਵੀ ਲੋਕਾਂ ਵਿਚ ਪ੍ਰਚਲਿਤ ਹੈ। ਸੂਰ ਨ ਵੀ ਉਸ ਦਾ ਵਰਣਨ ਕੀਤਾ ਹੈ :

ਮੈਯਾ ਬਹੁਤ ਬੁਰੋ ਬਲਦਾਊ।
ਕਹਨ ਲਾਗੋ ਬਨ ਬੜੋ ਤਮਾਸਾ, ਸਭ ਮੌਂਡਾ ਮਿਲਿ ਆਊ।

ਮੋਹੂੰ ਕੋ ਪੁਚਕਾਰਿ ਗਵੇ ਲੈ, ਜਹਾਂ ਸਘਨ ਬਨ ਝਾਊ।
ਭਗਿ ਚਲੌਂ, ਕਹਿ, ਗਯੋ ਊਹਾਂ ਤੈਂ, ਕਾਟਿ ਖਾਇ ਰੇ ਹਾਊ।
ਹੌਂ ਡਰਯੋਂ ਕਾਂਪੌਂ ਅਰੁ ਰੋਨੌਂ, ਕੋਊ ਨਹਿੰ ਧੀਰ ਧਰਾਊ।

ਸਗਣ-ਅਪਸਗਣ ਦੀ ਚਰਚਾ ਮੱਧਕਾਲ ਦੇ ਕਵੀਆਂ ਨੇ ਖੂਬ ਕੀਤੀ ਹੈ। ਸੂਫੀ ਕਵੀਆਂ ਵਿਚ ਮੰਝਨ ਨੇ ਸਗਣ ਅਪਸਗਣ ਦੀ ਚਰਚਾ ਭਾਰਤੀ ਦ੍ਰਿਸ਼ਟੀ ਤੋਂ ਸੂਰ-ਪੂਰਵ ਸਾਹਿੱਤ ਵਿਚ ਕੀਤੀ ਹੈ। ਭਾਰਤੀ ਜੀਵਨ ਦੇ ਦੈਨਿਕ ਕ੍ਰਮ ਵਿਚ ਅਜ ਵੀ ਸਗਣ ਆਪਣੀਆਂ ਕਰਾਮਾਤਾਂ ਦਿਖਾਉਂਦੇ ਹਨ। ਸੂਰਦਾਸ ਨੇ ਵੀ ਇਨ੍ਹਾਂ ਹੀ ਲੋਕ-ਵਿਸ਼ਵਾਸਾਂ ਨੂੰ ਦ੍ਰਿੜ੍ਹਤਾ ਪ੍ਰਦਾਨ ਕੀਤੀ ਸੀ। ਛਿੱਕ ਮਾਰਨਾ, ਬਿੱਲੀ ਦਾ ਰਸਤਾ ਕੱਟ ਜਾਣਾ, ਚਲਦੇ ਸਮੇਂ ਖੱਬੇ ਪਾਸੇ ਕਾਂ ਦਾ ਬੋਲਣਾ, ਜਾਂ ਸੱਜੇ ਪਾਸੇ ਖੋਤੇ ਦਾ ਹੀਂਗਣਾ ਅਪਸਗਣ ਦੇ ਪ੍ਰਤੀਕ ਹਨ। ਦੁੱਧ ਲਈ ਜਾਂਦੀ ਸੁਹਾਗਣ, ਪੁੱਤਰ ਵਾਲੀਆਂ ਨਾਰੀਆਂ, ਖੱਬੇ ਪਾਸੇ ਮ੍ਰਿਗ ਦਾ ਦੌੜਨਾ ਆਦਿ ਸਗਣ ਕਲਿਆਣ-ਸੂਚਕ ਜਾਂ ਮੰਗਲਕਾਰੀ ਹਨ। ਅਪਸਗਣ ਤੋਂ ਤਾਂ ਯਸ਼ੋਧਾ ਡਰਦੀ ਸੀ :

ਜਸੁਮਤਿ ਚਲੀ ਰਸੋਈ ਭੀਤਰ, ਤਬਹਿ ਗਵਾਲਿ ਇਕ ਛੀਂਕਿ।
ਠਠਕਿ ਰਹਿ ਛਾਰੇ ਪਰ ਠਾਡੀ, ਬਾਤ ਨਹਿੰ ਕਛੁ ਨੀਕਿ।
ਆਈ ਅਜਿਰ ਨਿਕਸਿ ਨੰਦਰਾਨੀ, ਬਹੁਰਿ ਦੋਖ ਮਿਟਾਇ।
ਮੰਜਾਰੀ ਆਗੇ ਹ੍ਵੈ ਆਈ, ਪੁਨਿ ਫਿਰਿ ਆਂਗਨ ਆਈ।
ਵਿਆਕੁਲ ਭਈ ਨਿਕਸਿ ਗਈ ਬਾਹਿਰ ਕਹੌਂ ਧੌਂ ਗਏ ਕਨ੍ਹਾਈ।
ਬਾਯੇਂ ਕਾਗ, ਦਾਹਿਨੇ ਖਰ ਸ੍ਵਰ, ਵਿਆਕੁਲ ਘਰ ਫਿਰਿ ਆਈ।
ਖਨ ਭੀਤਰ ਖਨ ਬਾਹਿਰ ਆਵਤਿ, ਖਨ ਆਂਗਨ ਇਹਿੰ ਭਾਂਤਿ।
ਸੂਰ ਸਿਆਮ ਕੋ ਟੇਰਤਿ ਜਨਨੀ, ਨੇਕ ਨਹੀਂ ਮਨ ਸਾਂਤਿ।

ਇਸ ਇਕ ਹੀ ਪਦ ਵਿਚ ਸੂਰਦਾਸ ਨੇ ਚਾਰ ਅਪਸਗਣਾਂ ਦੇ ਵਰਣਨ ਨਾਲ ਯਸ਼ੋਧਾ ਮਾਤਾ ਨੂੰ ਵਿਆਕੁਲ ਕਰ ਦਿਖਾਇਆ ਹੈ। ਕਾਵਾਂ ਦਾ ਬਨੇਰਿਆ ਤੇ ਬੈਠਣਾ ਜਾਂ ਕਹਿਣ ਤੇ ਉਡ ਜਾਣਾ ਸਗਣ ਸ਼ੁਭ ਮੰਨਿਆ ਜਾਂਦਾ ਹੈ। ਕਿਤਨਾ ਵਿਚਿਤ੍ਰ ਸੰਯੋਗ ਹੈ ਕਾਂ ਦਾ ਕਿ ਉਹ ਸਗਣ ਅਤੇ ਅਪਸਗਣ ਕਾਰਕ ਹੈ :

੧) ਜਹਾਂ ਤਹਾਂ ਕਾਗ ਉੜਾਵਨ ਲਾਗੀਂ, ਹਰਿ ਆਵਤ ਉੜਿ ਜਾਹਿ ਨਾਹੀਂ।
(੧੦-੩੪੫੩)

੨) ਤੇਰੇ ਆਵੇਂਗੇ ਆਜੁ ਸਖੀ ਹਰਿ, ਖੇਲਨ ਕੋ ਫਾਗੁ ਰੀ।
ਸਗੁਨ ਸੰਦੇਸੋ ਹੌਂ ਸੁਨ੍ਯੋਂ, ਤੇਰੇ ਆਂਗਨ ਬੋਲੇ ਕਾਗ ਰੀ। (੧੦-੨੯੫੯)

੩) ਤੌ ਤੂ ਉੜਿ ਨ ਜਾਇ ਰੇ ਕਾਗ।
ਦਧਿ ਓਦਨ ਮਰਿ ਦੋਨਾ ਦੈ ਹੌਂ, ਅਰੁ ਅੰਚਲ ਕੀ ਪਾਗ।
ਜੋ ਗੁਆਲ ਗੋਕੁਲ ਕੋਂ ਆਵੈ ਹ੍ਵੈ ਹੌਂ ਬਡ ਭਾਗ।

ਭਾਰਤ ਵਿਚ ਸੌਗੰਧ ਖਾਣ ਦੀ ਰੀਤ ਪ੍ਰਸ਼ਾਸਨ ਤੋਂ ਲੈ ਕੇ ਜਨ-ਸਾਧਾਰਨ ਤਕ ਲੋਕ-ਜੀਵਨ ਵਿਚ ਵਿਆਪਤ ਹੈ। ਸੌਗੰਧ ਖਾਂਦਿਆਂ ਹੀ ਅਵਿਸ਼ਵਾਸੀ ਵਿਸ਼ਵਾਸੀ ਬਣ ਜਾਂਦਾ ਹੈ। ਭੇਦਾਇਕ ਅਭੇਦਾਇਕ ਦਾ ਆਸਣ ਗ੍ਰਹਿਣ ਕਰ ਲੈਂਦਾ ਹੈ। ਪਾਪੀ ਨੂੰ ਪੁੰਨੀ ਮੰਨ ਲਿਆ ਜਾਂਦਾ ਹੈ— 'ਸੌਂਹ ਕਰਤਿ ਤੇਰੇ ਪਾਉਂਨ ਕੀ। ਗੋਧਨ ਕੀ ਸੌਂ ਹੋਂ ਮਾਤਾ ਤੂ ਪੂਤ। ਮੇਰੀ ਸੌਂ, ਉਨ

ਕੀ ਸੌਂ ਤੋ ਕੌ ਕਹਾਂ ਦੁਰਾਐਂ ਪਾਵੇਂਗੀ' ਵਰਗੀਆਂ ਉਕਤੀਆਂ ਲੋਕ-ਵਿਸ਼ਵਾਸ ਦੀਆਂ ਲਖਾਇਕ ਹਨ । ਭਾਗ-ਵਾਦ ਵੀ ਲੋਕ ਵਿਸ਼ਵਾਸ ਦਾ ਅੰਗ ਹੈ :

੧) ਅਪਨੋ ਅਪਨੋ ਭਾਗ ਸਖੀ ਰੀ । (੧੦-੧੭੮੫)

੨) ਪਾਵੈ ਕੌਨ ਲਿਖੈ ਬਿਨੁ ਭਾਲ । (੧੦-੧੭੮੬)

ਦੀਆਂ ਉਕਤੀਆਂ ਭਾਗ-ਵਾਦੀ ਸਮਾਜ ਦੀ ਕਹਾਣੀ ਕਹਿੰਦੀਆਂ ਹਨ ਅਤੇ 'ਕਾਹੂ ਕੋ ਖਟਰਸ ਨਹਿਂ ਭਾਵਤ', 'ਕੋਓ ਭੋਜਨ ਕਹੰ ਫਿਰਤ ਵਿਹਾਲ' (੧੦–੧੭੮੬) ਨਾਲ ਭਾਗ-ਵਾਦ ਦਾ ਢੋਲ ਵਜਦਾ ਸੁਣਾਈ ਦਿੰਦਾ ਹੈ ।

ਟੂਣਿਆਂ ਟੋਟਕਿਆਂ ਦੀਆਂ ਗੱਲਾਂ ਸਿੱਧਾਂ ਨੇ ਭਾਰਤੀ ਸਮਾਜ ਵਿਚ ਸਿੱਧ ਕੀਤੀਆਂ ਸਨ । ਸੂਰ ਸਿੱਧਾਂ ਦੇ ਨਿਰਗੁਣਵਾਦ ਦੇ ਵਿਰੁੱਧ ਸੰਘਰਸ਼ ਕਰ ਰਹੇ ਸਨ, ਪਰ ਟੂਣੇ-ਟੋਟਕੇ ਦਾ ਪ੍ਰਮਾਣ-ਵਰਣਨ ਕਰਨ ਤੋਂ ਆਪਣੇ ਆਪ ਨੂੰ ਬੱਚਾ ਨਹੀਂ ਸਕੇ :

੧) ਕਬਹੂੰ ਅੰਗ ਭੂਖਨ ਬਨਾਵਤਿ, ਰਾਇ ਲੋਨ ਉਤਾਰਿ । (੧੦-੧੧੮)

੨) ਬਾਹਰਿ ਜਨਿ ਕਬਹੂ ਕਛੂ ਖੈਯੈ, ਡੀਠਿ ਲਗੈ ਗੀ ਕਾਹੂੰ । (੧੦-੬੮੭)

੩) ਲਾਲਨ,ਵਾਰੀ ਯਾ ਮੁਖ ਊਪਰ ।
ਮਾਈ ਮੋਰਹਿ ਦੀਠਿ ਨ ਲਾਗੈ, ਤਾਂ ਤੋਂ ਮਸਿ ਬਿੰਦੀ ਦਿਯੋ ਭ੍ਰੂ ਪਰ । (੧੦-੯੨)

੪) ਕਠੁਲਾ ਕੰਠ ਬਜਰ ਕੇਹਰੀ ਨਖ ਮਸਿ ਬਿੰਦੂਕਾ ਸੁਮ੍ਰਿਗਮਦ ਭਾਲ ।

੫) ਘਰ ਘਰ ਹਾਥ ਦਿਖਾਵਤਿ ਡੋਲਤਿ, ਬਾਂਧਹਿ ਗਰੇ ਬਧਨਿਯਾਂ । (੧੦–੨੩)
ਟੋਨਾ ਰਾਮਨਿ ਜੰਚ-ਮੰਚ ਕਰਿ, ਧਿਆਯੋ ਦੇਵ ਦੁਆਰੋ ਰੀ ।

੬) ਨਿਰਖਿ ਨਿਰਖਿ ਬ੍ਰਜ ਨਾਰਿ ਕਹਤਿ ਸਬ ਯਹ ਜਾਨਤ ਕਛੂ ਟੋਨਾ ।

੭) ਕਾਹੂ ਤੋਹਿਂ ਠਗੌਰੀ ਲਾਈ ।
ਬੂਝਤ ਸਖੀ ਸੁਨਤ ਨਹਿਂ ਨੇਕਹੂ, ਤੁਹੀ ਕਿਧੌ ਠਗ ਮੂਰਿ ਖਾਈ ।

ਵਰਗੀਆਂ ਉਕਤੀਆਂ ਤਤਕਾਲੀਨ ਟੋਟਕਾ-ਟੂਣਾ ਵਿਸ਼ਵਾਸੀ ਸਮਾਜ ਦਾ ਸਰੂਪ ਪ੍ਰਗਟ ਕਰਦੀਆਂ ਹਨ ।

ਸੂਰਦਾਸ ਨੇ ਆਪ ਪਤਾ ਨਹੀਂ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਸੁਆਦ ਚੱਖਿਆ ਵੀ ਸੀ ਕਿ ਨਹੀਂ । ਪਰ ਵਰਣਨ ਤੋਂ ਅਜਿਹਾ ਲਗਦਾ ਹੈ ਕਿ ਅਜਿਹਾ ਉਸ ਨੇ ਜ਼ਰੂਰ ਕੀਤਾ ਹੋਵੇਗਾ । ਖਟਰਸ ਦਾ ਸੁਆਦ ਲਿਆ ਹੋਵੇਗਾ । ਛੱਤੀ ਪ੍ਰਕਾਰ ਦੇ ਭੋਜਨਾਂ ਦਾ ਰਸ ਵੀ ਉਸ ਦੀ ਰਸਨਾ ਨੇ ਗ੍ਰਹਿਣ ਕੀਤਾ ਹੋਵੇਗਾ । ਸੰਤਾਂ ਨੂੰ ਤਾਂ ਜਨਤਾ-ਜਨਾਰਦਨ ਸਾਰੇ ਉਤਮ ਪਦਾਰਥ ਖਾਣ ਲਈ ਦਿੰਦੀ ਹੈ । ਪਰ ਸੂਰ ਦੇ ਇਸ਼ਟਦੇਵ ਦੇ ਭੋਗਾਂ ਵਿਚ ਵਰਣਿਤ ਉਹੀ ਪਦਾਰਥ ਹਨ ਜੋ ਪਰੰਪਰਾਗਤ ਜਾਂ ਉਸ ਯੁਗ ਦੇ ਲੋਕ-ਵਿਵਹਾਰ ਵਿਚ ਉਪਲਬਧ ਸਨ । ਭ੍ਰਮਰਗੀਤ ਪ੍ਰਸੰਗ ਵਿਚ ਸੂਰ ਨੇ ਪੈਠਾਂ (ਹਾਟਾਂ) ਦੀ ਚਰਚਾ ਕੀਤੀ ਹੈ । ਵਣਜਾਰੇ, ਟਾਂਡੇ ਦਾ ਵਿਵਹਾਰ-ਵਰਣਨ ਕੀਤਾ ਹੈ । ਵਪਾਰੀ ਦੀ ਚਤੁਰਤਾ ਉਨ੍ਹਾਂ ਨੂੰ ਪਤਾ ਹੈ । ਕੇਲਾ ਸਾਗਪਾਤ ਦੀ ਚਰਚਾ ਉਹ ਕਰਦੇ ਹਨ । ਭੋਜ੍ਯ ਪਦਾਰਥ ਤਾਂ ਭਗਵਾਨ ਦੇ ਭੋਗ ਲਈ ਦੈਨਿਕ ਰੂਪ ਵਿਚ ਬਣਦੇ ਹੀ ਸਨ । ਇਨ੍ਹਾਂ ਭੋਜ੍ਯ ਪਦਾਰਥਾਂ ਵਿਚ ਦੁੱਧ-ਦਹੀਂ-ਮੱਖਣ ਤੋਂ ਇਲਾਵਾ ਮਿਸਰੀ, ਰੋਟੀ, ਮਿਠਾਈ, ਖੋਇਆ, ਸੋਂਠ, ਮਿਰਚ, ਵੜੇ, ਪਕੌੜੀ, ਜਲੇਬੀ, ਖੁਰਮਾ,

ਸ਼ਕਰਪਾਰੇ, ਸੇਮ, ਲਡੂ, ਗੂਝੀਆਂ, ਮਸੂਰੀ. ਹੇਸਪਿ, ਬਾਬਰ, ਮਾਲਪੂੜਾ, ਸਫਰੀ ਚਿੜਵਾ, ਖੁਵਾਨੀ, ਘੇਵਰ, ਚਿਰਾਰੀ, ਭਾਤ, ਮੂੰਗ, ਮਸੂਰ-ਉਰਦ, ਦੀ ਦਾਲ, ਮਿਠੌਰੀ, ਕੂਰਾ, ਮੂਰਾ, ਨਿਮੋਨਾ, ਭਾਤਾ, ਚਨਾ, ਪਰਵਰ, ਟੇਵੀ, ਕੂਨਰ, ਕੜੀ, ਕਚੌੜੀ, ਆਦਿ ਅਣਗਿਣਤ ਨਾਮ ਗਿਣਾਏ ਜਾ ਸਕਦੇ ਹਨ। ਇਹ ਲੋਕ-ਜੀਵਨ ਦੇ ਭੋਜ੍ਯ ਪਦਾਰਥ ਤਾਂ ਮਥੁਰਾ-ਬਿੰਦ੍ਰਾਬਨ, ਗੋਕੁਲ, ਬਰਸਾਨੇ ਵਿਚ ਅਜ ਵੀ ਇਨਬਿਨ ਮੌਜੂਦ ਹਨ। ਇਹ ਭੋਗ ਤਾਂ ਅਜ ਵੀ ਦੈਨਿਕ ਰੂਪ ਵਿਚ ਉਥੇ ਵੇਖਿਆ ਜਾ ਸਕਦਾ ਹੈ।

ਤਤਕਾਲੀਨ ਵੇਸ਼-ਭੂਸ਼ਾ ਵਿਚ ਕੁਲਹੀ, ਚੌਤਨੀ ਤਾਂ ਸਿਰ ਤੇ ਪਾਣ ਲਈ ਸੁਪ੍ਰਸਿੱਧ ਸੀ। ਕਚੁੰਕੀ, ਚੂਨਰੀ, ਲਹਿੰਗਾ (ਤਿਪਾਊ ਦਾ ਲਹਿੰਗਾ) ਔਰਤਾਂ ਲਈ ਅਜ ਵੀ ਸਜੀਵ ਹਨ। ਪੀਲੀ ਪਿਛੌਰੀ ਦੀ ਵਿਵਸਥਾ ਉਦੋਂ ਖੂਬ ਜ਼ੋਰ ਸ਼ੋਰ ਨਾਲ ਹੁੰਦੀ ਸੀ। ਇਹੀ ਪੀਤਾਂਬਰ ਸੀ। ਪਗ ਉਤੇ ਗੋਸਮਾਵਲ, ਰੰਗ ਰੰਗ ਰਚੀ ਬਨਾਈ, ਦੀ ਚਰਚਾ ਵੀ ਸੂਰਦਾਸ ਨੇ ਕੀਤੀ ਹੈ। 'ਸੂਥਨ ਜੰਘਨ ਬਾਂਧਿ ਨਾਰਾਚੰਦ ਤਿਰਿਨ ਪਰ ਛਵਿ ਭਾਰੀ' ਦੀ ਗੱਲ ਕਹਿਣਾ ਵੀ ਮਹਾ ਕਵੀ ਸੂਰ ਨਹੀਂ ਭੁਲਿਆ ਹੈ। ਇਸੇ ਤਰ੍ਹਾਂ ਗਹਿਣਿਆਂ ਵਿਚ ਕੁੰਡਲ, ਹਾਰ, ਲਟਕਨ, ਨਥਨੀ, ਪੰਜੇਬਾਂ, ਕਿੰਕਨੀ, ਨੂਪਰ, ਬਿਛੂਆ, ਪਹੁੰਚੀ, ਪਦਿਕ, ਖੁਮੀ, ਮੁਦ੍ਰਿਕਾ, ਬਾਜੂਬੰਦ, ਬੇਸਰੀ, ਅਗੂਠੀ, ਚੂੜਾ, ਚੌਕੀ, ਤੌਕੀ, ਟੀਕਾ, ਆਦਿ ਦੀ ਚਰਚਾ ਵੀ ਸੂਰ ਕਾਵਿ ਵਿਚ ਵਰਤਮਾਨ ਹੈ :

੧) ਕੁੰਡਲ, ਲੋਲ, ਕਪੋਲਨਿ ਝਲਕਤ ਮਨੁ ਦਰਪਨ ਮੇਂ ਝਾਂਈ ਰੇ। (੧੦-੧੩੭)

੨) ਬੀਚ ਬੀਚ ਹੀਰਾ ਲਗੇ (ਨੰਦ) ਲਾਲ ਗਲੇ ਕੋ ਹਾਰ। (੧੦-੪੦)

੩) ਨੂਪੁਰ ਕਲਰਵ ਮਨੁ ਹੰਸਨਿ ਸੁਤ ਰਚੈ ਨੀੜ ਕੇ ਬਾਰ ਬਸਾਏ। (੧੦-੧੦੪)

੪) ਪਹੁੰਚੀ ਕਰਨਿ ਪਦਿਕ ਉਰ ਹਰਿ ਨਖ, ਕਠੁਲਾ ਕੰਠ ਮੁੰਜ ਗਜ਼ਮਨੀਆਂ। (੧੦-੧੩੭)

੫) ਲਟਕਨ ਲਟਕਤ ਲਲਿਤ ਝਾਲ ਪਰ। (੧੦-੯੮)

੬) ਤਨ ਝੰਗਲੀ ਸਿਰ ਲਾਲ ਚੌਤਨੀ, ਚੂਰਾ ਦੁਹੁੰ ਕਰ ਪਾਈ। (੧੦-੯੮)

ਉਸ ਕਾਲ ਦੀ ਸ਼ਿਂਗਾਰ-ਸਾਮਗ੍ਰੀ ਵਿਚ ਚੰਦਨ, ਕੁੰਕੁਮ, ਕੇਸਰ, ਕਾਜਲ, ਗੋਰੋਚਨ ਆਦਿ ਦਾ ਜੋ ਵਰਣਨ ਮਿਲਦਾ ਹੈ, ਉਹ ਪਰੰਪਰਾਗਤ ਅਤੇ ਭਾਗਵਤ-ਵਰਣਨ ਤੋਂ ਪ੍ਰਭਾਵਿਤ ਹੈ।

ਸੂਰ ਸਾਹਿੱਤ ਵਿਚ ਮਨੋਰੰਜਨ ਦੇ ਸਾਧਨਾਂ ਦਾ ਉਲੇਖ ਵੀ ਮਿਲਦਾ ਹੈ। ਦੌੜਨਾ, ਅੱਖ ਮਿਚੌਨੀ, ਭੌਰਾਂ, ਚਕਤੋਰੀ, ਗੇਂਦਤੜੀ, ਆਦਿ ਖੇਡਾਂ ਦਾ ਵਰਣਨ ਮਿਲਦਾ ਹੈ। ਚੌਗਾਨ ਦਾ ਖੇਲ ਵੀ ਉਦੋਂ ਪ੍ਰਸਿੱਧ ਸੀ :

੧) ਖੇਲਨ ਜਾਹੁ ਬਾਲ ਸਭ ਹੇਰਤ।
ਬਾਰ ਬਾਰ ਹਰਿ ਮਾਤਹਿ ਬੂਝਤ, ਕਹਿ ਚੌਗਾਨ ਕਹਾਂ ਹੈ।

੨) ਮਨ ਮੋਹਨ ਖੇਲਤ ਚੌਗਾਨ।
ਦਵਾਰਾਵਤੀ ਕੋਟ ਕੰਚਨ ਮੇਂ, ਰਚ੍ਯੋ ਰੁਚਿਰ ਮੈਦਾਨ।

ਚੌਗਾਨ ਹੀ ਅਜ ਦਾ ਪੋਲੋ ਖੇਲ ਹੈ।

ਸੂਰਦਾਸ ਨੂੰ ਚੌਪੜ ਖੇਲ ਦਾ ਵੀ ਖੂਬ ਗਿਆਨ ਸੀ। ਕੀ ਪਤਾ ਭਗਤ ਲੋਕ ਵੀ ਚੌਪੜ ਖੇਲ ਲੈਂਦੇ ਸਨ ਜਾਂ ਨਹੀਂ ;

ਚੌਪਰਿ ਜਗਤ ਮੜੇ ਜੁਗ ਬੀਤੇ।
ਗੁਨ ਪਾਂਸੇ, ਕ੍ਰਮ ਅੰਕ, ਚਾਰਿ ਗਤਿ ਸਾਰਿ ਨ ਕਬਹੂ ਜੀਤੇ।
ਚਾਰਿ ਪ੍ਰਸਾਰ ਦਿਸਾਨਿ ਮਨੋਰਥ, ਘਰ ਫਿਰਿ ਫਿਰਿ ਗਿਨਿਆਨੇ।
ਕਾਮ-ਕ੍ਰੋਧ-ਮਦ-ਸੰਗ-ਮੂੜ ਮਨ ਖੇਲਤ ਹਾਰ ਨ ਮਾਨੇ।
ਬਾਲ-ਵਿਨੋਦ ਵਚਨ ਹਿਤ-ਅਨਹਿਤ ਬਾਰ ਬਾਰ ਮੁਖ ਭਾਖੇ।
ਮਾਨੋ ਬਾਗ ਬਾਗਦਾਈ ਪ੍ਰਥਮ ਦਿਸਿ ਆਠ-ਸਾਤ ਦਸ ਨਾਖੇ। (੧੧-੬੦)

ਚੌਪੜ ਵਿਚ ਰੂਪਕ ਅੰਲਕਾਰ ਦਾ ਚਮਤਕਾਰ ਲੋਕ ਜੀਵਨ ਦਾ ਆਕਰਸ਼ਣ ਰੂਪ ਬੋਧਕ ਹੈ।

ਸੂਰ ਦੇ ਯੁਗ ਤਕ ਸ੍ਰੀ ਕ੍ਰਿਸ਼ਣ ਅਤੇ ਰਾਧਾ ਦੇ ਜੀਵਨ ਪ੍ਰਸੰਗਾਂ ਨੂੰ ਲੈ ਕੇ ਅਨੇਕ ਪੁਰਬਾਂ ਅਤੇ ਤਿਉਹਾਰਾਂ ਦਾ ਕ੍ਰਮ ਚਲ ਪਿਆ ਸੀ। ਅਕ੍ਸ਼ਰ-ਤ੍ਰਿਤੀਆ, ਰਥ ਯਾਤਰਾ, ਜਨਮ ਅਸ਼ਟਮੀ, ਰਾਧਾ ਅਸ਼ਟਮੀ, ਦਾਨ ਲੀਲਾ, ਸਾਂਝੀ, ਅੰਨ ਕੂਟ, ਨਾਗ ਲੀਲਾ, ਦਾਵਾਨਲ, ਨਵਰਾਤੇ, ਗੋਪਾਸ਼ਟਮੀ, ਰਾਖੀ ਬੰਧਨ, ਦਿਵਾਲੀ, ਨਾਗ ਪੰਚਮੀ, ਹੋਲੀ, ਫਲ ਮੰਡਲੀ, ਢੋਲ (ਪਾਵਸ ਉਤਸਵ), ਹਿੰਡੋਰਾ ਆਦਿ ਦਾ ਵਰਣਨ ਸੂਰ-ਕਾਵਿ ਵਿਚ ਇਸ ਲਈ ਮਿਲਦਾ ਹੈ ਕਿਉਂਕਿ ਲੋਕ-ਜੀਵਨ ਵਿਚ ਇਨ੍ਹਾਂ ਪੁਰਬਾਂ ਅਤੇ ਤਿਉਹਾਰਾਂ ਨੂੰ ਮੰਨਾਇਆ ਜਾਂਦਾ ਸੀ।

ਵਪਾਰਕ ਖੇਤਰ ਵਿਚ ਟੱਕਾ ਚਲਦਾ ਸੀ। ਟੱਕਾ ਕੀਮਤ ਦਾ ਹੀ ਬੋਧਕ ਸੀ। 'ਇਕ ਟਕਾ ਨਗ ਸਤ ਸਤ ਦਾਮਨਿ ਕੋ ਲਾਖ ਟਕਾ ਦੇ ਤ੍ਰਯਾਈ'। ਇਕ ਵਾਰ ਤਾਂ ਕੁਬਜਾ ਦੇ ਚੰਮ ਦੇ ਦਾਮ ਦੀ ਗੱਲ ਵੀ ਸੂਰਦਾਸ ਨੇ ਕਹੀ ਹੈ, ਭਾਵੇਂ ਉਹ ਵਿਅੰਗ ਹੀ ਕਿਉਂ ਨਾ ਹੋਵੇ।

ਸ਼ਾਸਕ ਵਰਗ ਨਾਲ ਮਹਾਕਵੀ ਸੂਰਦਾਸ ਦੀ ਕਦੀ ਵੀ ਨਹੀਂ ਬਣੀ। ਰਾਜਨੀਤੀ ਨਾਲ ਉਨ੍ਹਾਂ ਨੂੰ ਚਿੜ੍ਹ ਸੀ। ਅਕਬਰ ਦੇ ਦਰਬਾਰ ਵਿਚ ਉਨ੍ਹਾਂ ਨੇ ਜੋ ਕੁਝ ਕਿਹਾ, ਉਹ ਸਪੱਸ਼ਟ ਸੰਕੇਤ ਹੈ ਕਿ ਸੂਰਦਾਸ ਉਚੇ ਮਸਤਕ ਵਾਲੇ ਤਿਆਗੀ ਸੰਤ, ਗਾਇਕ ਤੇ ਮਹਾਕਵੀ ਸਨ, ਪਰ ਪਟਵਾਰੀ ਦੀਆਂ ਕਰਤੂਤਾਂ ਦੀ ਵੀ ਉਨ੍ਹਾਂ ਨੂੰ ਖੂਬ ਪਛਾਣ ਸੀ। ਇਸੇ ਲਈ ਉਨ੍ਹਾਂ ਨੇ ਲੋਕ ਤ੍ਰਾਸਕਾਰੀ ਪਟਵਾਰੀ ਦੀ ਚਰਚਾ ਰੂਪਕ ਦੁਆਰਾ ਕੀਤੀ :

ਅਹੰਕਾਰ ਪਟਵਾਰੀ ਕਪਟੀ ਝੂਠੀ ਲਿਖਤ ਬਹੀ।
ਲਾਗੇ ਧਰਮ, ਬਤਾਵੈ ਅਧਰਮ, ਬਾਕੀ ਸਬੈ ਰਹੀ। (੧-੧੯੫)

ਪਟਵਾਰੀ ਲਈ ਪ੍ਰਯੁਕਤ ਵਿਸ਼ੇਸ਼ਣ ਪਦ ਅਜ ਵੀ ਸੱਚ ਲਗਦੇ ਹਨ। ਪਟਵਾਰੀ ਤਾਂ ਰਿਸ਼ਵਤ ਦਾ ਪ੍ਰਤੀਕ ਹੋ ਗਿਆ ਹੈ। ਅਜ ਵੀ ਪ੍ਰਧਾਨ ਮੰਤਰੀ ਨਾਲੋਂ ਪਟਵਾਰੀ ਦਾ ਦਬਦਬਾ ਜ਼ਿਆਦਾ ਹੈ, ਚਿਰ-ਸਥਾਈ ਹੈ।

ਇਸ ਤਰ੍ਹਾਂ ਮਹਾਕਵੀ ਸੂਰਦਾਸ ਨੇ ਤਿਆਗੀ ਬਣ ਕੇ ਲੋਕ-ਜੀਵਨ ਦਾ ਚਿਤ੍ਰਣ ਸਜੀਵ ਅਤੇ ਸਰੰਗ-ਸੁਰੰਗ ਕੀਤਾ ਹੈ। ਯਥਾਰਥ ਦੀ ਉਸ ਵਿਚ ਤੇਜ਼ ਗੰਧ ਹੈ। ਪਤਾ ਨਹੀਂ

ਰਾਜਨੀਤਿਕ ਮਤਵਾਦ ਨਾਲ ਅੰਨ੍ਹੀਆਂ ਅੱਖਾਂ ਵਾਲਿਆਂ ਨੂੰ ਬਿਰਧ ਸੂਰ ਦੇ ਸਾਹਿੱਤ ਵਿਚ ਲੋਕ-ਜੀਵਨ ਦਾ ਇਤਨਾ ਆਕਰਸ਼ਕ ਸਰੂਪ ਕਿਉਂ ਨਹੀਂ ਦਿਸਦਾ ਹੈ। ਅਸਲ ਵਿਚ, ਸੂਰਦਾਸ ਨੇ ਆਪਣੇ ਅਨੁਭਵ ਦੀ ਪ੍ਰਮਾਣਿਕਤਾ ਤੋਂ ਤਤਕਾਲੀਨ ਲੋਕ ਜੀਵਨ ਦਾ ਜਿਹੋ ਜਿਹਾ ਵਰਣਨ ਕੀਤਾ ਹੈ, ਉਹ ਇਤਿਹਾਸ ਅਨੁਰੂਪ ਵੀ ਹੈ ਅਤੇ ਉਸ ਜੀਵਨ ਦੇ ਬਹੁ ਸੰਖਿਅਕ ਰੂਪ ਪਰੰਪਰਾਗਤ ਵਿਧੀ ਵਿਚ ਬ੍ਰਜਮੰਡਲ ਵਿਚ ਅਜ ਵੀ ਪ੍ਰਚਲਿਤ ਹਨ । ਇੰਜ ਲਗਦਾ ਹੈ ਕਿ ਸੂਰ-ਸਾਹਿੱਤ ਬ੍ਰਜ ਮੰਡਲ ਦੇ ਲੋਕ ਜੀਵਨ ਦਾ ਪ੍ਰਮਾਣਿਕ ਆਲੇਖ (record) ਹੈ ।

# ਸੂਰ ਦੀ ਨਾਰੀ : ਆਧੁਨਿਕ ਬੋਧ ਦੀ ਕਸੌਟੀ 'ਤੇ

ਡਾ. ਬ੍ਰਜਮੋਹਨ ਸ਼ਰਮਾ

ਆਧੁਨਿਕ ਬੋਧ ਇਕ ਵਿਗਿਆਨਿਕ ਦ੍ਰਿਸ਼ਟੀ ਬੋਧ ਹੈ, ਵਿਗਿਆਨਿਕ ਅਰਥਾਤ ਯਥਾਰਥ-ਪਰਕ, ਵਾਸਤਵਮੂਲਕ ਅਤੇ ਤੱਤਗ੍ਰਾਹੀ ਦ੍ਰਿਸ਼ਟੀ ਬੋਧ। ਮਨੁੱਖੀ ਜੀਵਨ ਦੇ ਯਥਾਰਥ ਨੂੰ ਖੋਜਣਾ, ਜਾਣਨਾ, ਸਵੀਕਾਰਨਾ ਹੀ ਇਸ ਦ੍ਰਿਸ਼ਟੀਬੋਧ ਦਾ ਸਾਰਭੂਤ ਮੰਤਵ ਹੈ। ਡਾ. ਆਚਾਰਯ ਵਿਨਯਮੋਹਨ ਸ਼ਰਮਾ ਨੇ ਆਧੁਨਿਕਤਾ ਦੇ ਸਰੂਪ ਦਾ ਵਿਸ਼ਲੇਸ਼ਣ ਕਰਦੇ ਹੋਇਆਂ ਦਸਿਆ ਹੈ ਕਿ ਜੇ ਅਸੀਂ ਕਹੀਏ ਕਿ ਅਜ ਦੀ ਆਧੁਨਿਕਤਾ ਆਉਣ ਵਾਲੇ ਸਮੇਂ ਵਿਚ ਪੁਰਾਣੀ ਹੋ ਜਾਏਗੀ ਅਤੇ ਕਲ੍ਹ ਦੀ ਆਪਣੀ ਹੀ ਆਧੁਨਿਕਤਾ ਹੋਵੇਗੀ। ਇਸ ਨਾਲ ਆਧੁਨਿਕਤਾ ਇਕ ਛਿਣ ਮਾਤਰ ਬੋਧ ਦਾ ਪਰਿਚਯ ਮਾਤਰ ਰਹਿ ਜਾਵੇਗੀ। ਨਵੇਂ ਭਾਵ ਬੋਧ ਦੀ ਦ੍ਰਿਸ਼ਟੀ ਨਾਲ ਆਧੁਨਿਕਤਾ ਤੋਂ ਭਾਵ ਉਸ ਵਿਚ ਨਵੇਂ ਭਾਵਾਂ, ਨਵੀਂ ਦ੍ਰਿਸ਼ਟੀ ਅਤੇ ਨਵੇਂ ਮੁੱਲਾਂ ਦਾ ਵਿਕਾਸ ਹੋਣਾ ਹੈ। ਸ੍ਰੀ ਗਿਰਿਜਾ ਕੁਮਾਰ ਮਾਥੁਰ ਨੇ ਆਧੁਨਿਕਤਾ ਨੂੰ ਮੁੱਲ ਸੰਬੰਧੀ ਭਾਵਾਂ ਨਾਲ ਸੰਬੰਧਿਤ ਕਰਦੇ ਹੋਇਆਂ ਲਿਖਿਆ ਹੈ ਕਿ ਆਧੁਨਿਕਤਾ ਜ਼ਿਆਦਾ ਅੰਤ੍ਰੀਵ ਅਤੇ ਮੂਲ ਸੰਬੰਧੀ ਭਾਵ ਹੈ। ਉਸ ਦਾ ਇਕ ਪੱਖ ਦੀਰਘ ਕਾਲੀਨ ਸੰਸਕ੍ਰਿਤਿਕ ਵਿਕਾਸ ਨਾਲ ਸੰਬੰਧਿਤ ਹੈ ਅਤੇ ਦੂਜਾ ਪੱਖ ਵਕਤੀ ਹੈ, ਜਿਸ ਦੇ ਅੰਤਰਗਤ ਪਰਿਵੇਸ਼ ਅਤੇ ਰੂਪਾਂਤਰ ਦਾ ਪਰਿਵਰਤਨ, ਸ਼ੈਲੀ ਅਤੇ ਵਿਅੰਜਨਾ ਦਾ ਨਵਰੂਪਾਂਤਰ ਆਉਂਦਾ ਹੈ। ਅਸਲ ਵਿਚ, ਆਧੁਨਿਕਤਾ ਇਕ ਜੀਵਨ-ਦ੍ਰਿਸ਼ਟੀ ਹੈ, ਸਪ੍ਰਸ਼ਨ ਅਤੇ ਸਤਰਕ ਜੀਵਨ ਦ੍ਰਿਸ਼ਟੀ ਹੈ, ਉਹ ਹਰੇਕ ਯੁਗ ਅਤੇ ਵਿਅਕਤੀ ਦੀ ਉਸ ਸਮੇਂ ਦੀ ਸਾਪੇਖਿਤ ਪ੍ਰਾਪਤੀ ਹੈ। ਉਹ ਪਰਿਵਰਤਨ-ਸ਼ੀਲ ਹੈ ਅਤੇ ਪਰਿਵਰਤਨ ਤੋਂ ਪੈਦਾ ਹੋਈ ਗਤੀਵਿਧੀ ਤੋਂ ਨਿਸਰੇ ਝੁਕਾਵਾਂ ਨੂੰ ਜੰਮਦੀ ਰਹਿੰਦੀ ਹੈ ਪਰ ਆਪ ਕਦੀ ਵੀ ਆਖਰੀ ਝੁਕਾ ਨਹੀਂ ਬਣਦੀ। ਇਹੀ ਕਾਰਣ ਹੈ ਕਿ ਹਰੇਕ ਯੁਗ ਅਤੇ ਵਿਅਕਤੀ ਦਾ ਆਪਣਾ ਸੁਤੰਤਰ ਭਾਵ ਬੋਧ ਰਹਿੰਦਾ ਹੈ। ਆਧੁਨਿਕਤਾ ਅਤੇ ਸਮ-ਸਾਮਇਕਤਾ (ਹਮ-ਵਕਤੇ ਹੋਣ ਦਾ ਭਾਵ) ਵਿਚ ਅੰਤਰ ਹੈ। ਆਧੁਨਿਕਤਾ ਇਕ ਯੁਗ ਵਿਸ਼ੇਸ਼ ਗੁਣ ਹੈ ਅਤੇ ਸਮ-ਸਾਮਇਕਤਾ ਸਥਿਤੀ ਵਿਸ਼ੇਸ਼ ਦਾ ਵਿਸਥਾਰ ਹੈ। ਆਧੁਨਿਕਤਾ ਇਕ ਇਤਿਹਾਸਿਕ ਵਿਸ਼ਲੇਸ਼ਣ ਹੈ ਜੋ ਸਾਨੂੰ ਦੇਸ਼ ਕਾਲ ਦਾ ਬੋਧ ਦਿੰਦੀ ਹੈ ਅਤੇ ਸਮ-ਸਾਮਇਕਤਾ ਦੇਸ਼ ਕਾਲ ਦੇ ਬੋਧ ਦੇ ਨਾਲ ਕਰਮਲੀਨਤਾ ਦੀ ਵੀ ਪੁਸ਼ਟੀ ਕਰਦੀ ਹੈ। ਡਾ. ਇੰਦਰਨਾਥ ਮਦਾਨ ਨੇ ਆਧੁਨਿਕ ਬੋਧ ਦੇ ਸਰੂਪ ਨੂੰ ਅਤਿਅੰਤ ਬਾਰੀਕੀ ਨਾਲ ਸ਼ਬਦ-ਬੱਧ ਕਰਦੇ ਹੋਇਆਂ ਦਸਿਆ ਹੈ ਕਿ ਆਧੁਨਿਕਤਾ ਇਕ ਜੀਵਨ-ਬੋਧ ਹੈ ਜਿਸ ਵਿਚ ਪ੍ਰਸ਼ਨ-ਚਿੰਨ੍ਹ ਦੀ ਨਿਰੰਤਰਤਾ ਹੈ, ਮੱਧਕਾਲੀਨ ਅਤੇ ਰੋਮਾਂਟਿਕ ਬੋਧ ਦਾ ਅਸਵੀਕਾਰ ਹੈ। ਇਸ

ਤਰ੍ਹਾਂ ਆਧੁਨਿਕਤਾ ਇਕ ਵਿਸ਼ੇਸ਼ ਮੁੱਲ ਤਕ ਸੀਮਿਤ ਨਾ ਹੋ ਕੇ ਪ੍ਰਕ੍ਰਿਆ ਹੈ, ਇਕ ਗਤੀਸ਼ੀਲ ਪ੍ਰਕ੍ਰਿਆ ਹੈ।

ਸੂਰ ਦੀ ਨਾਰੀ ਆਧੁਨਿਕ ਬੋਧ ਨਾਲ ਸੰਪੰਨ ਹੈ। 'ਸੂਰ ਸਾਗਰ' ਦੇ ਮਾਧਿਅਮ ਨਾਲ ਸਦੀਆਂ ਪਹਿਲਾਂ ਨਾਰੀ ਜਗਤ ਵਿਚ ਜਿਸ ਕ੍ਰਾਂਤੀ ਦਾ ਆਰੰਭ ਹੋਇਆ, ਉਹ ਅਜ ਵੀ ਸਵੀਕਾਰਨ ਯੋਗ ਹੈ। ਮੱਧਕਾਲੀਨ ਪਸ਼ੂ-ਪਾਲਕ ਸੰਸਕ੍ਰਿਤੀ ਵਿਚ ਜੰਮੀਆਂ ਉਨ੍ਹਾਂ ਬ੍ਰਜ ਨਾਰੀਆਂ ਵਿਚ ਜਿਸ ਚੇਤਨਾ ਦਾ ਸਾਖਿਆਤਕਾਰ ਸੂਰ ਨੇ ਕਰਾਇਆ ਹੈ, ਉਸ ਵਿਚ ਅਜ ਵੀ ਉਹ ਚੇਤਨਾ ਹੈ। ਆਚਾਰਯ ਵੱਲਭ ਦੀ ਦੀਖਿਆ ਵਿਚ ਦੀਖਿਅਤ ਹੋ ਕੇ ਪ੍ਰਭੂ ਭਜਨ, ਕੀਰਤਨ, ਗੁਣਗਾਨ, ਸਿਮਰਨ ਵਿਚ ਲੀਨ ਸੂਰ ਲਈ ਨਾਰੀ ਨੂੰ ਵਰਣਿਤ ਵਿਸ਼ੇ ਦੇ ਰੂਪ ਵਿਚ ਸਵੀਕਾਰਨਾ ਵੀ ਸੰਭਵ ਨਹੀਂ ਸੀ। ਇਹੀ ਨਹੀਂ, ਮੱਧਯੁਗੀਨ ਬੋਧ ਤੋਂ ਉਪਜੀ ਵਿਚਾਰਕਤਾ ਵੀ ਆਤਮਚੇਤਾ ਕਲਾਕਾਰ ਦੇ ਰਸਤੇ ਵਿਚ ਭਾਰੀ ਰੁਕਾਵਟ ਸੀ, ਪਰ ਮਹਾਕਵੀ ਨੇ ਸਾਰੀਆਂ ਸੀਮਾ-ਰੇਖਾਵਾਂ ਦਾ ਉਲੰਘਣ ਕਰਕੇ ਜੀਵਨ ਨੂੰ ਇਕ ਪੱਖੀ ਰੂਪ ਵਿਚ ਦੇਖਣ ਨਾਲੋਂ ਸਾਰੇ ਪਰਿਵੇਸ਼ਕ ਸੰਦਰਭ ਨਾਲ ਦੇਖਣਾ ਉਚਿਤ ਸਮਝਿਆ।

ਨੇਤਰਹੀਣ ਸੂਰ ਦੇ ਅੰਤਹਕਰਣ ਵਿਚ ਇਕ ਮਹਾਨ ਕਥਾਕਾਰ ਉਪਸਥਿਤ ਸੀ ਜੋ ਜੀਵਨ ਦੇ ਹਰੇਕ ਪਹਿਲੂ ਨੂੰ ਪੂਰੀ ਬਾਰੀਕੀ ਨਾਲ ਰੂਪਾਇਤ ਕਰ ਲੈਂਦਾ ਸੀ। ਇਸ ਲਈ ਜੀਵਨ ਦੀ ਧੁਰੀ, ਸ੍ਰਿਸ਼ਟੀ ਦੀ ਸੰਚਾਲਿਕਾ, ਸਮਾਜਿਕ ਮੁੱਲਾਂ ਦੀ ਨਿਰਮਾਤਾ ਨਾਰੀ ਨੂੰ ਉਪੇਖਿਅਤ ਕਰ ਸਕਣਾ, ਉਸ ਲਈ ਅਸੰਭਵ ਸੀ। ਸੂਰ ਕਾਵਿ ਵਿਚ ਨਾਰੀ ਨੂੰ ਜਿਨ੍ਹਾਂ ਜਿਨ੍ਹਾਂ ਰੂਪਾਂ ਵਿਚ ਅਭਿਵਿਅਕਤੀ ਮਿਲੀ ਹੈ ਉਨ੍ਹਾਂ ਵਿਚ ਮਾਂ-ਰੂਪ, ਪਤਨੀ-ਰੂਪ ਅਤੇ ਪ੍ਰੇਮਿਕਾ-ਰੂਪ ਵਿਚ ਵਰਣਿਤ ਨਾਰੀ ਵਿਵੇਚਨ-ਯੋਗ ਹੈ।

ਸੂਰ ਕਾਵਿ ਵਿਚ ਮਾਤਾ ਦੇ ਰੂਪ ਵਿਚ ਦੋ ਨਾਰੀਆਂ ਦਾ ਉਲੇਖ ਹੈ—ਦੇਵਕੀ ਅਤੇ ਯਸ਼ੋਧਾ। ਦੇਵਕੀ ਦੇ ਵਿਅਕਤਿਤਵ ਦਾ ਉਦਘਾਟਨ ਸੰਕੇਤਿਕ ਰੂਪ ਵਿਚ ਹੈ, ਹਾਂ ਯਸ਼ੋਧਾ ਦੇ ਭਾਵ-ਬਿਹਬਲ ਕਰੁਣਾ ਵਿਚ ਪੰਘਰੇ ਹੋਏ ਅੰਤਰਮਨ ਦਾ ਹਾਰਦਿਕ ਅੰਕਣ ਹੋਇਆ ਹੈ। ਉਹ ਨਵਜਾਤ ਕ੍ਰਿਸ਼ਣ ਨੂੰ ਦੁਲਾਰਦੀ ਹੈ, ਝੁਲਾਂਦੀ ਹੈ, ਡਿਠੋਨਾ (ਨਜ਼ਰਬਟੂ) ਲਗਾਉਂਦੀ ਹੈ। ਉਹ ਆਪਣੇ ਲਾਲ ਦੇ ਵਡੇ ਹੋਣ ਦੀ, ਤੋਤਲੀ ਬੋਲੀ ਵਿਚ ਬੋਲਣ ਦੀ, ਉਸ ਨੂੰ ਮਾਂ ਕਹਿਣ ਦੀ, ਅੰਚਲ ਪਕੜ ਕੇ ਹਠ ਕਰਨ ਦੀ ਅਭਿਲਾਸ਼ਾ ਕਰਦੀ ਹੈ। ਉਹ ਸਚਮੁਚ ਵਤਸਲਮਈ ਮਾਂ ਹੈ, ਜਿਸ ਦੇ ਦਿਲ ਵਿਚ ਕੋਮਲ ਵਤਸਲ ਭਾਵ ਦੀਆਂ ਰਤਨ ਤੁਲ ਕਿਰਣਾਂ ਭਰੀਆਂ ਪਈਆਂ ਹਨ।

'ਭ੍ਰਮਰਗੀਤ' ਪ੍ਰਸੰਗ ਵਿਚ ਯਸ਼ੋਧਾ ਦੇ ਪ੍ਰਵਾਸ-ਵਾਤਸਲਤਾ-ਭਾਵ ਦੀ ਝਾਕੀ ਵੇਖਣ ਯੋਗ ਹੈ ਜਿਥੇ ਉਹ ਦੇਵਕੀ ਨੂੰ ਪੁੱਤਰ ਦੀ ਮੰਗਲ ਕਾਮਨਾ ਲਈ ਸੰਦੇਸ਼ ਭੇਜਦੀ ਹੈ :

ਸੰਦੇਸੋ ਦੇਵਕੀ ਸੋਂ ਕਹਿਯੋ।
ਹੌਂ ਤੋਂ ਧਾਯ ਤਿਹਾਰੇ ਸੁਤ ਕੀ, ਕ੍ਰਿਪਾ ਕਰਤ ਹੀ ਰਹਿਯੋ।

ਯਸ਼ੋਧਾ ਕ੍ਰਿਸ਼ਣ ਦੇ ਚਲੇ ਜਾਣ ਤੇ ਬਾਰ ਬਾਰ ਉਸ ਨੂੰ ਯਾਦ ਕਰਦੀ ਹੈ, ਲਗਭਗ ਇਕੋ ਆਲਾਪ ਵਿਚੋਂ ਗੁਜ਼ਰਦੀ ਹੈ—ਆਪਣੇ ਆਪ ਨਾਲ ਗੱਲਬਾਤ : ਮੇਰੇ ਬੇਟੇ ਇਕ ਵਾਰ ਵਾਪਿਸ ਆ ਜਾ, ਬਸ ਤੈਨੂੰ ਜੀ ਭਰ ਕੇ ਦੇਖਦੀ ਰਹਾਂਗੀ; ਕਦੀ ਨਹੀਂ ਕਹਾਂਗੀ

ਕਿ ਗਊਆਂ ਨੂੰ ਚਰਾ ਕੇ ਲਿਆ; ਮੱਖਣ ਚੋਰੀ ਕਰਨੋ ਮਨ੍ਹਾਂ ਨਹੀਂ ਕਰਾਂਗੀ। ਉਸ ਦੇ ਧੁਰ ਅੰਦਰ ਕ੍ਰਿਸ਼ਣ ਬਲਰਾਮ ਦੀ ਜੋੜੀ ਦੇਖਣ ਦੀ ਲਾਲਸਾ ਪ੍ਰਬਲ ਹੈ :

ਮੇਰੇ ਕਾਨ੍ਹ ਕਮਲ ਦਲ ਲੋਚਨ।
ਅਬ ਕੀ ਬੇਰ ਬਹੁਰਿ ਫਿਰਿ ਆਵਹੁ ਕਹਾ ਲਗੇ ਜਿਯ ਸੋਚਨ।
... ... ... ...
ਦਿਵਸ ਚਾਰਿ ਮਿਲਿ ਜਾਹੁ ਸਾਂਵਰੇ ਕਹਿਯੌ ਯਹੈ ਸੰਦੇਸੋ।

ਉਹ ਊਧੋ ਨੂੰ ਕਹਿੰਦੀ ਹੈ ਕਿ ਕ੍ਰਿਸ਼ਣ ਨੂੰ ਜਾ ਕੇ ਕਹੀਂ ਗਊਆਂ ਵਿਆਕੁਲ ਹਨ, ਮੁਰਲੀ ਦੀ ਟੇਰ ਤੋਂ ਬਿਨਾ ਮੰਨਦੀਆਂ ਹੀ ਨਹੀਂ, ਮੈਂ ਤਾਂ ਨੰਦ ਨੰਦਨ ਨੂੰ ਕੁਝ ਵੀ ਅਜਿਹਾ ਨਹੀਂ ਕਿਹਾ, ਫਿਰ ਉਹ ਮਧੁਪੁਰੀ ਜਾ ਕੇ ਕਿਉਂ ਵਸ ਗਿਆ ? ਅਸਲ ਵਿਚ, ਪੁੱਤਰ ਵਿਯੋਗਕ ਯਸ਼ੋਧਾ ਉਹ ਮਾਤਾ ਹੈ ਜੋ ਪ੍ਰੇਮ ਦੀ ਅਸੀਮ ਪ੍ਰਾਪਤੀ ਨਾਲ ਪਰਿਪੂਰਣ ਹੈ।

ਸਾਧਾਰਣ ਤੌਰ ਤੇ ਪਤਨੀ ਦੇ ਰੂਪ ਵਿਚ ਨਾਰੀ ਭਾਵਨਾ ਦਾ ਨਿਰੂਪਣ ਕਿਧਰੇ ਗ੍ਰਿਹ ਲੱਛਮੀ, ਕਿਧਰੇ ਪਤੀ ਪਰਾਇਣਾ, ਪਤਿ-ਪ੍ਰਾਣਾ ਰੂਪ ਵਿਚ ਅਤੇ ਕਿਤੇ ਪ੍ਰੇਰਕ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਸੂਰ ਕਾਵਿ ਵਿਚ ਪਤਨੀ ਰੂਪ ਵਿਚ ਜਿਨ੍ਹਾਂ ਨਾਰੀਆਂ ਦਾ ਅੰਕਣ ਹੋਇਆ ਹੈ ਉਨ੍ਹਾਂ ਵਿਚ ਰੁਕਮਣੀ, ਕੁਬਜਾ, ਰਾਧਾ, ਵਿਸ਼ੇਸ਼ ਤੌਰ ਤੇ ਉਲੇਖ-ਯੋਗ ਹਨ।

ਰੁਕਮਣੀ ਪਟ-ਰਾਣੀ ਹੈ, ਗ੍ਰਿਹਸਥ ਜੀਵਨ ਦੀਆਂ ਸੁਖ ਸੁਵਿਧਾਵਾਂ ਨਾਲ ਸੰਪੰਨ ਹੈ। ਪਤੀ-ਪਰਾਇਣ ਹੈ ਲੇਕਿਨ ਸੂਰ-ਕਾਵਿ ਵਿਚ ਉਸ ਦਾ ਵਿਅਕਤਿਤਵ ਕਿਸੇ ਵਿਸ਼ੇਸ਼ ਸਰੂਪ ਦਾ ਧਾਰਕ ਨਹੀਂ ਬਣ ਸਕਿਆ।

ਕੁਬੜੀ ਕੁਰੂਪ ਕੁਬਜਾ ਸੂਰ-ਕਾਵਿ ਦਾ ਸਾਧਾਰਣ ਪਾਤਰ ਹੈ ਜਿਸ ਨੂੰ ਸ੍ਰੀ ਕ੍ਰਿਸ਼ਣ ਨੇ ਪਤਨੀ ਵਜੋਂ ਸਵੀਕਾਰਿਆ ਹੈ। ਇਸ ਦਾ ਸੰਕੇਤ ਬਿਰਹੁ-ਕੁੱਠੀਆਂ ਗੋਪੀਆਂ ਦੀ ਡਾਹ ਪੂਰਣ ਉਕਤੀਆਂ ਵਿਚੋਂ ਮਿਲਦਾ ਹੈ :

ਸੰਗ ਲੀਏ ਕੁਬਿਜਾ ਦੂਲਹਿਨਿ ਕੋ, ਕਰਤ ਫਿਰਤ ਮਨ ਭਾਏ।

ਰਾਧਾ ਪ੍ਰਤਿ ਊਧੋ ਦੇ ਹੱਥ ਭਿਜਵਾਏ ਗਏ ਸੰਦੇਸ਼ ਵਿਚ ਵੀ ਕੁਬਜਾ ਦੇ ਪਤਨੀਤ੍ਵ ਦੀ ਸੂਚਨਾ ਹੈ :

ਊਧੋ ਯਹ ਰਾਧਾ ਸੌਂ ਕਹਿਯੌ।
ਜੈਸੀ ਕ੍ਰਿਪਾ ਸਿਆਮ ਮੋਹਿ ਕੀਨੀ ਆਪ ਕਰਤ ਸੋਈ ਰਹਿਯੌ।
... ... ... ...
ਕਹਾ ਸਿਆਮ ਕੀ, ਤੁਮ ਅਰਧੰਗਿਨੀ, ਮੈਂ ਸਰਿ ਕੀ ਨਾਹੀਂ।

ਕੁਬਜਾ ਬ੍ਰਜ ਨਾਰੀਆਂ ਦੀ ਥਾਂ ਰਾਧਾ ਦੇ ਮਹੱਤਵ ਨੂੰ ਸਵੀਕਾਰਦੀ ਹੈ। ਉਹ ਉਸ ਨੂੰ ਕ੍ਰਿਸ਼ਣ-ਪਤਨੀ ਦੇ ਸਮਾਨ ਸਨਮਾਨਿਤ ਕਰਦੀ ਹੈ। ਇਹੀ ਕਾਰਣ ਹੈ ਕਿ ਬ੍ਰਜ-ਨਾਰੀਆਂ ਪ੍ਰਤਿ ਭੇਜੇ ਗਏ ਸੁਨੇਹੇ ਵਿਚ ਇਜ਼ਤ ਦੀ ਇਹ ਅਭਿਵਿਅੰਜਨਾ ਨਹੀਂ ਹੈ ਜੋ ਰਾਧਾ ਪ੍ਰਤਿ ਭੇਜੇ ਗਏ ਸੁਨੇਹੇ ਵਿਚ ਹੈ।

ਰਾਧਾ ਦਾ ਬ੍ਰਜ-ਨਾਰੀਆਂ ਵਿਚ ਵਿਸ਼ੇਸ਼ ਮਹੱਤਵ ਹੈ, ਪ੍ਰਗਲਭਾ (ਪ੍ਰੌੜ੍ਹਾ), ਗੱਲ ਕਰਨ

ਵਿਚ ਚਤੁਰ ਰਾਧਾ ਕ੍ਰਿਸ਼ਣ ਵਿਚ ਵਿਸ਼ੇਸ਼ ਰੂਪ ਨਾਲ ਗੜੂੰਦ ਹੈ। ਕ੍ਰਿਸ਼ਣ ਵੀ ਉਸ ਪ੍ਰਤਿ ਆਕਰਸ਼ਿਤ ਹਨ। ਇਸ ਵਸਤੂ ਸਥਿਤੀ ਨੂੰ ਬ੍ਰਜਨਾਰੀਆਂ ਵੀ ਸਵੀਕਾਰਦੀਆਂ ਹਨ :

ਰਾਧਾ ਸਿਆਮ ਕੀ ਪਿਆਰੀ।
ਕ੍ਰਿਸ਼ਣ ਪਤਿ ਸਰਵਜ ਤੇਰੇ, ਤੂੰ ਸਦਾ ਨਾਰੀ।

ਕ੍ਰਿਸ਼ਣ ਦੇ ਨਿਕਟ ਸੁਖ ਦੀ ਭੋਗਿਨੀ ਰਾਧਾ ਕਦੀ ਕ੍ਰਿਸ਼ਣ ਦੇ ਪ੍ਰੇਮ ਉਤੇ ਮਾਣ ਕਰਦੀ ਹੈ, ਕਦੀ ਸਖੀਆਂ ਉਸ ਨੂੰ ਵਡਭਾਗਿਨੀ ਕਹਿ ਕੇ ਉਸ ਦੇ ਸੌਭਾਗ ਨਾਲ ਈਰਖਾ ਕਰਦੀਆਂ ਹਨ, ਕਦੀ ਉਹ ਸਕਾਰਣ ਅਤੇ ਕਦੀ ਅਕਾਰਣ ਮਾਣ ਕਰਦੀ ਹੈ।

ਬਿਰਹੁੰ-ਕੁਠੀ ਰਾਧਾ ਦੀ ਹਾਲਤ ਬਿਲਕੁਲ ਵਖਰੇ ਢੰਗ ਦੀ ਹੈ। ਕ੍ਰਿਸ਼ਣ ਦੇ ਮਥਰਾ ਜਾਣ ਦੀ ਸੂਚਨਾ ਨਾਲ ਉਹ ਅਵਾਕ ਰਹਿ ਗਈ ਹੈ। ਉਸ ਦੇ ਮਨ ਵਿਚੋਂ ਰਥ ਵਿਚ ਬੈਠਦੇ ਕ੍ਰਿਸ਼ਣ ਦੀ ਝਾਕੀ ਨਹੀਂ ਹਟਦੀ। ਕੁਬਜਾ ਨਾਲ ਕ੍ਰਿਸ਼ਣ-ਪ੍ਰੇਮ ਦੀ ਸੂਚਨਾ ਨਾਲ ਉਹ ਹੋਰ ਵੀ ਦੁਖੀ ਹੋ ਜਾਂਦੀ ਹੈ। ਸਾਰਿਆਂ ਦੀ ਨਜ਼ਰ ਉਸ ਤੇ ਕੇਂਦਰਿਤ ਹੋ ਗਈ। ਕੋਈ ਕਹਿੰਦਾ ਹੈ—'ਕਰਿ ਗਏ ਥੋਰੇ ਦਿਨ ਕੀ ਪ੍ਰੀਤਿ', ਕੋਈ ਕਹਿੰਦਾ—'ਪ੍ਰੀਤਿ ਕਰਿ ਦੀਨ੍ਹੀ ਗਰੇ ਛੁਰੀ'। ਜਿਨ ਵਿਸ਼ਾਲ ਅੱਖਾਂ ਨੇ ਕਦੀ ਨਟ-ਨਾਗਰ ਨੂੰ ਉਲਝਾ ਲਿਆ ਸੀ, ਉਹ ਹੰਝੂਆਂ ਵਿਚ ਡੁਬ ਗਈਆਂ। ਜੋ ਅੱਖਾਂ ਸੁੰਦਰਤਾ ਰੂਪੀ ਸ਼ਰਾਬ ਦੀ ਵਰਖਾ ਕਰਦੀਆਂ ਸਨ, ਅਜ 'ਨੈਨਨੁ ਹੋੜ ਬਦੀ ਬਰਖਾ ਸੋਂ।'

ਸਾਰੇ ਬਿਰਹੁੰ ਵਰਣਨ ਵਿਚ ਰਾਧਾ ਮੌਨ ਹੈ। ਉਸ ਦੀ ਸੁਰਾਂ ਗਵਾਚ ਗਈਆਂ ਹਨ, ਸ਼ਬਦ ਸਿਥਲ ਹੋ ਗਏ ਹਨ। ਉਸ ਦੀ ਬਿਰਹੁੰ ਨਾਲ ਕਮਜ਼ੋਰ ਹੋਈ ਦੇਹ, ਫਟੇ ਪੁਰਾਣੇ ਕਪੜੇ, ਉਲਝੀ-ਉਲਝੀ ਮਾਨਸਿਕਤਾ ਉਸ ਦੀ ਸਥਿਤੀ ਦੇ ਲਖਾਇਕ ਹਨ। ਗੋਪੀਆਂ ਨੇ ਉਸ ਦੀ ਬਿਰਹੁੰ ਬਿਹਬਲ ਸਥਿਤੀ ਨੂੰ ਦਸਿਆ ਹੈ :

ਅਤਿ ਮਲੀਨ ਬ੍ਰਿਸ਼ਭਾਨੁ ਕੁਮਾਰੀ।
ਛੂਟੇ ਚਿਕੁਰ ਬਦਨ ਕੁਮਿਲਾਨੇ ਜਯੋਂ ਨਲਿਨੀ ਹਿਮਕਰ ਕੀ ਮਾਰੀ।

ਬਿਰਹੁੰ ਵਿਆਕੁਲ ਅਵਸਥਾ ਵਿਚ ਊਧੋ ਨੂੰ ਹਰਿ ਸਮਝ ਕੇ ਡਗਮਗਾਉਂਦੇ ਕਦਮਾਂ ਨਾਲ ਮਿਲਣ ਵਰਗੀਆਂ ਕ੍ਰਿਆਵਾਂ ਵਿਚ ਪਤਨੀ ਭਾਵ ਹੀ ਉਭਰਿਆ ਹੈ। ਹੋਰ ਗੋਪੀਆਂ ਇਸ ਤਰ੍ਹਾਂ ਆਪਣੇ ਪ੍ਰੇਮ-ਭਾਵ ਦੀ ਜਾਣਕਾਰੀ ਨਹੀਂ ਦਿੰਦੀਆਂ :

ਹਰਿ ਜੁ ਆਇ ਸੋ ਭੂਲਿ ਕੀਨ੍ਹੀ।
ਮੋ ਦੇਖਤ ਕਹਿ ਉਠਿ ਰਾਧਿਕਾ, ਰੰਕ ਤਿਮਿਰ ਕੋਂ ਦੀਨ੍ਹੀ।...
ਚਲਤ ਚਰਨ ਗਹਿ ਰਹੀ ਗਈ ਗਿਰਿ ਸਵੇਦ ਸਲਿਲ ਭਸ ਭੀਨੀ।
ਛੁੱਟੀ ਨ ਭੁਜ, ਟੂਟੀ ਵਲਯਾਵਲਿ, ਫਟੀ ਕੰਚੁਕੀ ਝੀਨੀ।

ਸੂਰ ਦੀ ਰਾਧਾ ਵਿਚ ਚੰਚਲ ਪ੍ਰੇਮ ਕਲੋਲਾਂ ਦੀ ਇਸ ਰੂਪ ਵਿਚ ਪਰਪਕਤਾ ਸਚਮੁਚ ਅਸਚਰਜਤਾ ਦੀ ਜਨਕ ਹੈ। ਸੰਯੋਗ ਦੀ ਰਸ-ਵਰਖਾ ਦੇ ਸਮੇਂ ਜਿਸ ਤਰਲ ਪ੍ਰੇਮ ਦੀ ਨਦੀ ਵਹਿ ਰਹੀ ਸੀ, ਉਹੀ ਪ੍ਰੇਮ ਵਿਯੋਗ ਦੇ ਸੇਕ ਨਾਲ ਦੁਖੀ ਹੋ ਜਾਂਦੀ ਹੈ। ਰਾਧਾ ਦੇ ਪਤਨੀ-ਪਣ ਦੀ ਵਿਸ਼ੇਸ਼ਤਾ ਇਹ ਹੈ ਕਿ ਕਿਧਰੇ ਵੀ ਕ੍ਰਿਸ਼ਣ ਦੁਆਰਾ ਇਸ ਸੰਬੰਧ ਦੀ ਪੁਸ਼ਟੀ

ਨਹੀਂ ਹੈ, ਪਰੰਤੂ ਸਾਰੀਆਂ ਬ੍ਰਜ-ਨਾਰੀਆਂ ਇਸ ਤੱਥ ਤੋਂ ਜਾਣੂ ਹਨ। ਰਾਧਾ ਕ੍ਰਿਸ਼ਣ ਦੀਆਂ ਦੰਪਤਿਕ ਕੇਲ-ਕ੍ਰੀੜਾਵਾਂ ਨੂੰ ਸਮਾਜਿਕ ਸਵੀਕ੍ਰਿਤੀ ਪ੍ਰਾਪਤ ਸੀ। ਰਾਧਾ ਕ੍ਰਿਸ਼ਣ ਦੀਆਂ ਕੇਲ-ਕ੍ਰੀੜਾਵਾਂ ਨਾਲ ਗੋਪੀਆਂ ਵਿਚ ਨਾ ਤਾਂ ਖਿਝ ਹੈ ਨਾ ਸੌਂਕਣ ਵਾਲੀ ਡਾਹ ਰੂਪੀ ਖਿਝ, ਜਦੋਂ ਕਿ ਗੋਪੀਆਂ ਦੇ ਨਾਲ ਕ੍ਰਿਸ਼ਣ ਦੀ ਕੇਲ-ਕ੍ਰੀੜਾ ਰਾਧਾ ਨੂੰ ਪ੍ਰਵਾਨ ਨਹੀਂ ਹੈ। ਇਸ ਸੰਬੰਧ ਵਿਚ ਇਕ ਹੋਰ ਪਹਿਲੂ ਵੀ ਹੈ। ਉਹ ਇਹ ਹੈ ਕਿ ਕ੍ਰਿਸ਼ਣ ਦੀ ਕ੍ਰਿਪਾ ਹੋਰ ਵੀ ਅਨੇਕ ਗੋਪੀਆਂ ਉਤੇ ਹੈ, ਪਰ ਉਨ੍ਹਾਂ ਦਾ ਮਹੱਤਵ ਅਤੇ ਉਨ੍ਹਾਂ ਦਾ ਪਦ ਪਤਨੀਪਣ ਵਿਚ ਨਹੀਂ ਹੈ। ਗੋਪੀਆਂ ਦੀਆਂ ਹੇਠਾਂ ਦਿੱਤੀਆਂ ਟੂਕਾਂ ਵਿਚ ਪਤਨੀਤ੍ਵ ਦੀ ਸਵੀਕ੍ਰਿਤੀ ਹੈ :

ਆਜੁ ਬਨੀ ਬ੍ਰਿਸ਼ਭਾਨੁ ਕੁਮਾਰੀ, ਗਿਰਿਧਰ ਵਰ ਰਾਧਾ ਤੂ ਨਾਰੀ।
ਸੂਰਦਾਸ ਛਵੀ ਪਰ ਬਲਿਹਾਰੀ, ਧੰਨ-ਧੰਨ ਤੁਮਓ ਦੋਊ ਨਰ-ਨਾਰੀ।

ਸੂਰ ਦੀਆਂ ਗੋਪੀਆਂ ਉਨ੍ਹਾਂ ਦੀ ਅਦਭੁਤ ਕਾਵਿ ਸ੍ਰਿਸ਼ਟੀ ਹਨ। ਉਨ੍ਹਾਂ ਦਾ ਗੋਪੀ-ਵਰਣਨ ਹੀ ਉਨ੍ਹਾਂ ਦਾ ਨਾਰੀ-ਵਰਣਨ ਹੈ। ਉਨ੍ਹਾਂ ਦੀ ਨਾਰੀ ਦਾਰਸ਼ਨਿਕ ਵਿਚਾਰਕਤਾ ਦਾ ਨਮੂਨਾ ਹੋ ਸਕਦੀ ਹੈ, ਪਰ ਉਹ ਲੌਕਿਕ ਜੀਵਨ ਦੀਆਂ ਮਰਯਾਦਾਵਾਂ ਤੋਂ ਪਰੇ ਹੈ, ਅਜਿਹਾ ਨਹੀਂ ਹੈ। ਉਸ ਦੇ ਪਤੀ. ਪੁੱਤਰ, ਘਰ, ਸੰਬੰਧੀ ਸਭ ਕੁਝ ਹੈ। ਉਨ੍ਹਾਂ ਨੂੰ ਸਮਾਜਿਕ ਮਰਯਾਦਾ ਦਾ ਪੂਰਾ ਗਿਆਨ ਹੈ। ਇਸ ਲਈ ਉਹ ਵਾਸਤਵਿਕ ਰੂਪ ਵਿਚ ਸਮਾਜਿਕ ਹਨ।

ਗੋਪੀਆਂ ਭਗਤ ਨਹੀਂ ਸਗੋਂ ਪ੍ਰੇਮਿਕਾਵਾਂ ਹਨ, ਸ਼ੁੱਧ ਪ੍ਰੇਮਿਕਾਵਾਂ, ਪ੍ਰੇਮ ਭਿੰਨੀਆਂ ਪ੍ਰੇਮਿਕਾਵਾਂ। ਉਨ੍ਹਾਂ ਦੀ ਸਮੁੱਚੀ ਹੋਂਦ ਕ੍ਰਿਸ਼ਨ ਨਾਲ ਸੰਬੰਧਿਤ ਹੈ। ਉਨ੍ਹਾਂ ਦੇ ਘਰ, ਪਰਿਵਾਰ, ਰੁਝਾਨ ਦਾ ਕੋਈ ਵਿਸ਼ੇਸ਼ ਅੰਕੜਾ ਨਹੀਂ ਹੈ। ਬਾਲ-ਕ੍ਰਿਸ਼ਣ ਪ੍ਰਤਿ ਉਨ੍ਹਾਂ ਵਿਚ ਵਤਸਲ ਭਾਵ ਹੈ, ਦਹੀਂ-ਮੱਖਣ ਚੋਰੀ ਕਰਦੇ ਕ੍ਰਿਸ਼ਣ ਪ੍ਰਤਿ ਸਖਾ ਭਾਵ ਅਤੇ ਜ਼ਰਾ ਸੰਭਲਣ ਤੇ ਜੁਆਨ ਹੁੰਦੇ ਕ੍ਰਿਸ਼ਣ ਪ੍ਰਤਿ ਰਤੀ ਭਾਵ ਹੈ। ਵਤਸਲ ਭਾਵ ਹੀ ਕ੍ਰਿਸ਼ਣ ਦੇ ਜੁਆਨ ਹੋਣ ਤੇ ਪ੍ਰਣਯ ਭਾਵ ਵਿਚ ਪਰਿਵਰਤਿਤ ਹੋ ਗਿਆ ਹੈ। ਅਜਿਹਾ ਪ੍ਰੇਮ ਜਿਸ ਵਿਚ ਨਿਰੰਤਰਤਾ ਹੋਵੇ, ਅਟੁੱਟ ਆਸਥਾ ਹੋਵੇ, ਪੂਰਣ ਆਤਮ-ਸਮਰਪਣ ਹੋਵੇ, ਗੋਪੀਆਂ ਤੋਂ ਸਿਵਾ ਹਿੰਦੀ ਕਵਿਤਾ ਵਿਚ ਕਿਧਰੇ ਨਹੀਂ ਮਿਲਦਾ। ਪ੍ਰੇਮ ਹੀ ਗੋਪੀਆਂ ਦਾ ਪ੍ਰਾਣ ਹੈ, ਪ੍ਰੇਮ ਹੀ ਉਨ੍ਹਾਂ ਦਾ ਮੰਤਵ ਹੈ ਅਤੇ ਪ੍ਰੇਮ ਹੀ ਉਨ੍ਹਾਂ ਦਾ ਸੰਕਲਪ ਹੈ, ਯੋਗ-ਸਾਧਨਾ, ਹਠ-ਯੋਗ, ਪ੍ਰਾਣਾਯਾਮ, ਵੈਰਾਗ ਨਾਲ ਉਨ੍ਹਾਂ ਨੂੰ ਕੋਈ ਸਰੋਕਾਰ ਨਹੀਂ ਹੈ। ਇਸੇ ਪ੍ਰੇਮ ਦੇ ਫਲਸਰੂਪ ਕਦੀ ਮੁਰਲੀ ਪ੍ਰਤਿ ਸੌਂਕਣ ਦੀ ਡਾਹ ਕਰਦੀਆਂ ਹਨ ਅਤੇ ਕਦੀ ਕੁਬਜਾ ਨੂੰ ਕੋਸਦੀਆਂ ਹਨ :

ਕੁਬਿਜਾ ਜਹਾਂ ਹੋਈ ਪਟਰਾਨੀ, ਤੁਮ ਸੇ ਹੋਈ ਵਜੀਰ।
ਸੂਰਦਾਸ ਬ੍ਰਜ ਜੁਵਤਿਨਿ ਊਪਰ, ਕਿਉਂ ਨ ਕਰੋ ਉਪਚੀਰ।

ਕਦੀ ਕੁਬਜਾ ਉਤੇ ਕ੍ਰੋਧ ਵੀ ਕਰਦੀਆਂ ਹਨ :

ਕਦੀ ਕੁਬਜਾ ਪਟਰਾਨੀ ਕੀਨ੍ਹੀ ਕੂਬਰ ਪੇ ਇਤਰਾਤ।
ਕਹੌਂ ਤੇ ਜਾਈ ਜਹਾਂ ਹੌਂ ਅਗਰੌਂ ਦੇ ਕੂਬਰ ਪਰ ਲਾਤ।

ਗੋਪੀਆਂ ਦੀ ਵਾਕ ਚਤੁਰਤਾ, ਵਾਕ ਨਿਪੁਣਤਾ ਅਤੇ ਬੁੱਧੀ ਪ੍ਰਬੀਨਤਾ ਦਾ ਪਤਾ 'ਭ੍ਰਮਰਗੀਤ' ਦੇ ਅੰਦਰ ਮਿਲਦਾ ਹੈ ਜਿਥੇ ਉਹ ਊਧੋ ਦੇ ਸੰਦੇਸ਼ ਨੂੰ 'ਠਗ ਵਿਦਿਆ' ਕਹਿੰਦੀਆਂ ਹਨ 'ਜੋਗ ਠਗੋਰੀ ਬ੍ਰਜ ਨ ਬਿਕੈ ਹੈ।' ਉਨ੍ਹਾਂ ਦੀ ਦ੍ਰਿਸ਼ਟੀ ਵਿਚ ਯੋਗ ਸੰਬੰਧੀ ਉਕਤੀਆਂ 'ਬਿਨੁ ਜਲ ਸੂਖੇ ਸਾਗਰ ਹੈ' ਕਿਉਂਕਿ ਉਹ ਤਾਂ ਰਸ-ਰਾਸ ਜਾਣਦੀਆਂ ਹਨ ਅਤੇ ਉਸੇ ਵਿਚ ਵਿਸ਼ਵਾਸ ਕਰਦੀਆਂ ਹਨ। ਊਧੋ ਦੇ ਯੋਗ-ਵਪਾਰ ਤੇ ਵਿਅੰਗ ਕਰਦੀਆਂ ਹੋਈਆਂ ਕਹਿੰਦੀਆਂ ਹਨ :

ਆਯੌ ਘੋਸ਼ ਬੜੌ ਵਿਯੌਪਾਰੀ।
ਖੇਪ ਲਾਦਿ ਗੁਰੂ ਗਿਆਨ ਯੋਗ ਕੀ ਬ੍ਰਜ ਮੇਂ ਆਨਿ ਉਤਾਰੀ।
ਫਾਟਕ ਦੈ ਕੈ ਹਾਟਕ ਮਾਂਗਤ, ਭੌਰੌ ਨਿਪਟ ਸੁਧਾਰੀ।

ਨਿਰਗੁਣ ਨਿਰਾਕਾਰ ਉਤੇ ਵਿਅੰਗ ਕਰਦੀਆਂ ਹੋਈਆਂ ਊਧੋ ਨੂੰ ਪ੍ਰਸ਼ਨ ਕਰਦੀਆਂ ਹਨ ਕਿ ਜੇ ਕ੍ਰਿਸ਼ਣ ਨਿਰਾਕਾਰ ਹੈ ਤਾਂ ਮਥੁਰਾ ਵਿਚ ਲੀਲਾਵਾਂ ਕਿਸ ਨੇ ਕੀਤੀਆਂ ਸਨ ? ਉਨ੍ਹਾਂ ਦੇ ਇਸ ਪ੍ਰਸ਼ਨ ਤੋਂ ਊਧੋ ਹੈਰਾਨ ਰਹਿ ਜਾਂਦਾ ਹੈ ਅਤੇ ਉਸ ਦੇ ਅੰਦਰ ਦੇ ਗਿਆਨ ਦੀ ਗੰਢ ਖੁਲ੍ਹ ਜਾਂਦੀ ਹੈ। ਅੰਤ ਵਿਚ ਇਕ ਅਕਾਟ੍ਯ ਪ੍ਰਸ਼ਨ ਨਾਲ ਊਧੋ ਨੂੰ ਨਿਰਉਤਰ ਕਰ ਦਿੰਦੀਆਂ ਹਨ :

ਨਿਰਗੁਣ ਕੌਨ ਦੇਸ ਕੌ ਵਾਸੀ।

ਡਾ. ਪ੍ਰੇਮ ਸ਼ੰਕਰ ਨੇ ਗੋਪੀਆਂ ਨੂੰ ਕ੍ਰਿਸ਼ਣ-ਅਰਪਿਤ ਜੀਵਧਾਰੀ ਸੰਕਲਪਿਤ ਕਰ ਕੇ ਕ੍ਰਿਸ਼ਣ ਨੂੰ ਦੈਵੀ ਆਰਾਧ੍ਯ ਦਸਿਆ ਹੈ। ਉਨ੍ਹਾਂ ਦੀ ਧਾਰਣਾ ਹੈ 'ਗੋਪੀਆਂ ਪ੍ਰਤੀਕ ਹਨ, ਕ੍ਰਿਸ਼ਣ ਅਰਪਿਤ ਜੀਵਧਾਰੀ ਦਾ। ਸੂਰ ਲੌਕਿਕ ਸੰਬੰਧਾਂ ਦਾ ਨਿਰਵਾਹ ਕਰਦੇ ਹੋਏ ਈਸ਼ਵਰ ਭਗਤੀ ਨੂੰ ਸਵੀਕ੍ਰਿਤੀ ਦਿੰਦੇ ਹਨ। ਉਸ ਵਿਚ ਇਹ ਰੂਪਕ ਸਾਰਥਕ ਹੈ। ਗੋਪੀਆਂ ਵਿਆਹੀਆਂ ਹੋਈਆਂ ਨਾਰਾਂ ਹੋ ਸਕਦੀਆਂ ਹਨ ਪਰ ਕ੍ਰਿਸ਼ਣ ਉਨ੍ਹਾਂ ਦੇ ਦੈਵੀ ਆਰਾਧ੍ਯ ਹਨ। ਮੀਰਾ ਇਸ ਦਾ ਇਕ ਸੁੰਦਰ ਉਦਾਹਰਣ ਹੈ, ਜਿਸ ਨੇ ਗਿਰਧਰ ਗੋਪਾਲ ਨੂੰ ਆਪਣਾ ਪਤੀ ਕਹਿ ਕੇ ਸੰਬੋਧਿਤ ਕੀਤਾ'। ਡਾ. ਪ੍ਰੇਮ ਸ਼ੰਕਰ ਦੇ ਰੂਪਕਤ੍ਵ ਉਤੇ ਆਪੱਤੀ ਹੋ ਸਕਦੀ ਹੈ ਪਰ ਗੋਪੀਆਂ ਦੇ ਪ੍ਰੇਮ ਦੀ ਵਿਸ਼ੁੱਧਤਾ ਪ੍ਰਸ਼ਨ-ਚਿੰਨ੍ਹਾਂ ਤੋਂ ਪਰੇ ਹੈ। ਆਚਾਰਯ ਨੰਦ ਦੁਲਾਰੇ ਵਾਜਪੇਈ ਨੇ ਸੂਰਦਾਸ ਦੇ ਪ੍ਰੇਮ ਸੰਬੰਧੀ ਦ੍ਰਿਸ਼ਟੀਬੋਧ ਨੂੰ ਬਹੁਤ ਭਾਰੀ ਪ੍ਰਾਪਤੀ ਸਵੀਕਾਰਦੇ ਹੋਇਆਂ ਲਿਖਿਆ ਹੈ ਕਿ ਸੂਰ ਨੇ ਭਾਗਵਤ ਵਾਂਗ ਪ੍ਰੇਮ ਦੀ ਇਕ ਉਤੇ ਕੇਂਦਰਤਾ, ਸ਼ਾਲੀਨਤਾ ਅਤੇ ਹੋਰ ਸੰਸਕ੍ਰਿਤਿਕ ਚੇਸ਼ਟਾਵਾਂ ਰਾਹੀਂ ਮਾਨਵ ਨੂੰ ਪਸ਼ੂਵ੍ਰਿੱਤੀਆਂ ਤੋਂ ਉਪਰ ਉਠਦੇ ਹੋਏ ਦਿਖਾਇਆ ਹੈ।

ਗੋਪੀਆਂ ਦਾ ਵਿਸ਼ਵਾਸ ਹੈ ਕਿ ਨਾਰੀ ਦੀ ਪੂਰਣਤਾ ਪ੍ਰੇਮਮਈ ਹੋਣ ਵਿਚ ਹੈ। ਭਸਮ ਧਾਰਣ ਕਰਨਾ ਇਸਤਰੀ ਲਈ ਉਚਿਤ ਨਹੀਂ ਹੈ :

ਊਧੋ ਕੋਕਿਲ ਗੂੰਜਤਿ ਕਾਨਨ।
ਤੁਮ ਹਮਕੋ ਉਪਦੇਸ ਕਰਤ ਹੋ ਭਸਮ ਲਗਾਵਤ ਆਨਨ।

ਉਹ ਪ੍ਰੇਮਮਈ ਮੁਟਿਆਰਾਂ ਹਨ ਜੋ ਬੀਤੀ ਕਾਮ-ਕ੍ਰੀੜਾ ਦਾ ਸਿਮਰਨ ਅਤਿਅੰਤ ਭਾਵਪੂਰਵਕ ਕਰਦੀਆਂ ਹਨ :

ਹਰਿ ਬਿਛੁਰਨ ਕੀ ਸੂਲ ਨ ਜਾਇ।
ਬਲਿਬਲਿ ਜਾਉਂ ਮੁਖਾਰਬਿੰਦ ਕੀ, ਵਹ ਸੂਰਤ ਚਿਤ ਰਹੀ ਸਮਾਈ।
... ... ...
ਵੇਦਿਨ ਊਧੋ ਬਿਸਰਤ ਨਾਹੀਂ ਅੰਬਰੁ ਹੋ ਜਮੁਨ ਤਟ ਜਾਇ।

ਉਹ ਅਨੇਕ ਥਾਵਾਂ ਤੇ ਕ੍ਰਿਸ਼ਣ ਨੂੰ ਪ੍ਰੀਤਮ ਕਹਿ ਬਹਿੰਦੀਆਂ ਹਨ :

ਹਮਰੇ ਪ੍ਰੀਤਮ ਤੁਮ ਜੋ ਲੈ ਗਏ, ਆਵਨ ਕਹ੍ਯੋ ਰਿਪੁ ਜੀਤਿ।
ਤੁਮ੍ਹਰੇ ਬੋਲਨ ਕੌਨ ਪਤੀਜੈ, ਜਿਯੋਂ ਭੂਸ ਪਰ ਕੀ ਭੀਤਿ।

ਬਿਰਹੁੰ ਦੀਆਂ ਦੁਖਾਈਆਂ ਗੋਪੀਆਂ ਕਦੀ ਭਾਗ ਨੂੰ ਕੋਸਦੀਆਂ ਹਨ, ਕਦੀ ਪਸ਼ਚਾਤਾਪ ਕਰਦੀਆਂ ਹਨ। ਕਹਿੰਦੀਆਂ ਹਨ : ਛਲੀ ਕਪਟੀ ਉਤੇ ਵਿਸ਼ਵਾਸ ਕਰਨ ਦਾ ਇਹੀ ਮਾੜਾ ਨਤੀਜਾ ਹੈ। ਪ੍ਰੇਮ ਦਾ ਵਿਵਹਾਰ ਹੀ ਵਿਚਿਤ੍ਰ ਹੁੰਦਾ ਹੈ—'ਕਰਿ ਗਏ ਥੋਰੇ ਦਿਨ ਕੀ ਪ੍ਰੀਤਿ' ਜਾਂ 'ਪ੍ਰੀਤਿ ਕਰਿ ਦੀਨ੍ਹੀ ਗਰੇਂ ਛੁਰੀ'। ਉਹ ਕ੍ਰਿਸ਼ਣ ਦੇ ਨਾਲ ਬਿਤਾਏ ਪਲਾਂ ਨੂੰ ਯਾਦ ਕਰਦੀਆਂ ਹਨ ਅਤੇ ਪਸ਼ਚਾਤਾਪ ਕਰਦੀਆਂ ਹਨ। ਉਨ੍ਹਾਂ ਨੂੰ ਸੁੰਨੀ ਸੇਜ ਨਹੀਂ ਸੁਹਾਂਦੀ। ਇਸ ਲਈ ਸਾਰੀ ਸਾਰੀ ਰਾਤ ਜਾਗਦੀਆਂ ਰਹਿੰਦੀਆਂ ਹਨ :

ਮਾਧੁਕਰ ਪ੍ਰੀਤਿ ਕੀਏ ਪਛਿਤਾਨੀ।
ਸੂਨੀ ਸੇਜ ਸੁਹਾਇ ਨ ਹਰਿ ਬਿਨੁ ਜਾਗਤ ਰੈਨ ਬਿਹਾਨੀ।

ਜਾਂ

ਊਧੋ ਦੋਖ ਭਈ ਏ ਸੇਜੈਂ।

ਸੂਰ ਦੀ ਨਾਰੀ ਨਾ ਰਾਧਾ ਹੈ ਨਾ ਯਸ਼ੋਧਾ, ਸਗੋਂ ਉਹ ਹੈ ਗੋਪਿਕਾ ਬ੍ਰਜਨਾਰੀ। ਜੋ ਅਨਾਮ ਹੈ ਪਰ ਵਿਅਕਤਿਤਵ ਦੀ ਧਾਰਕ ਯਸ਼ੋਧਾ ਅਤੇ ਰਾਧਾ ਉਸ ਸਾਹਮਣੇ ਕਿਧਰੇ ਵੀ ਨਹੀਂ ਠਹਿਰਦੀਆਂ। ਉਸ ਵਿਚ ਗਹਿਰੀ ਆਸਥਾ ਅਤੇ ਵਿਸ਼ਲੇਸ਼ਣ ਸ਼ਕਤੀ ਹੈ। ਉਸ ਦਾ ਵਿਅਕਤਿਤਵ ਦੋ ਧੁਰਿਆਂ ਉਤੇ ਟਿਕਿਆ ਹੈ। ਇਕ ਪਾਸੇ ਘਰ, ਪਰਿਵਾਰ, ਪਤੀ, ਪੁੱਤਰ ਹਨ, ਦੂਜੇ ਪਾਸੇ ਕੇਵਲ ਪ੍ਰੇਮ। ਦੋਵੇਂ ਯਥਾਰਥ ਉਸ ਦੇ ਸਾਹਮਣੇ ਹਨ। ਦੋਵੇਂ ਉਸ ਨੂੰ ਸਵੀਕ੍ਰਿਤ ਹਨ। ਉਸ ਨੇ ਸਮਾਜਿਕ ਜ਼ਿੰਮੇਵਾਰੀਆਂ ਨੂੰ ਪੂਰੀ ਗੰਭੀਰਤਾ ਨਾਲ ਨਿਭਾਇਆ ਹੈ ਅਤੇ ਭਾਵਨਾਤਮਕ ਪ੍ਰੇਮ ਦਾ ਨਿਰਵਾਹ ਵੀ ਪੂਰੀ ਇਮਾਨਦਾਰੀ ਨਾਲ ਕੀਤਾ ਹੈ। ਇਕ ਪਾਸੇ ਪਤੀ, ਪੁੱਤਰ ਆਦਿ ਨੂੰ ਉਸ ਤੋਂ ਕੋਈ ਸ਼ਿਕਾਇਤ ਨਹੀਂ ਅਤੇ ਦੂਜੇ ਪਾਸੇ ਊਧੋ ਨੂੰ ਸਪੱਸ਼ਟ ਕਹਿ ਦਿੰਦੀ ਹੈ :

ਊਧੋ ਮਨ ਨਾਹੀਂ ਦਸ ਬੀਸ।

ਗੋਪੀਆਂ ਅਜਿਹੀ ਸੰਸਕ੍ਰਿਤੀ ਦੀ ਉਪਜ ਹਨ ਜਿਥੇ ਆਪਸੀ ਮੇਲ ਮਿਲਾਪ, ਪਰਸਪਰ ਤਾਲ ਮੇਲ, ਪੂਰੀ ਮਾਤਰਾ ਵਿਚ ਹਨ।

ਗੋਪੀਆਂ ਦੀ ਆਸਥਾ ਕ੍ਰਿਸ਼ਣ ਪ੍ਰਤਿ ਭਗਤ ਦੀ ਆਸਥਾ ਨਹੀਂ ਹੈ। ਉਹ ਕ੍ਰਿਸ਼ਣ ਨੂੰ ਬੁਰਾ ਭਲਾ ਕਹਿਣ ਤੋਂ ਨਹੀਂ ਸੰਗਦੀਆਂ। ਵਿਅੰਗ ਬਾਣਾਂ ਦੇ ਵਾਰ ਕਰਨੋ ਨਹੀਂ ਟਲਦੀਆਂ। ਕਟੂ-ਉਕਤੀਆਂ, ਇਲਜ਼ਾਮਾਂ ਤੇ ਇਲਜ਼ਾਮ ਲਾਉਣੋਂ ਨਹੀਂ ਉਕਦੀਆਂ। ਕ੍ਰਿਸ਼ਣ ਮਥਰਾ ਦੇ ਮਹਾਰਾਜਾ ਹੋ ਕੇ ਸਮਾਜਿਕ ਦ੍ਰਿਸ਼ਟੀ ਤੋਂ ਕਿਤਨੇ ਵੀ ਵੱਡੇ ਹੋ ਜਾਣ, ਪਰ ਗੋਪੀਆਂ ਦੀ ਨਜ਼ਰ ਵਿਚ ਉਨ੍ਹਾਂ ਦਾ ਕ੍ਰਿਸ਼ਣ ਛੱਲੀ, ਪ੍ਰਪੰਚੀ, ਸੁਵਾਂਗੀ ਅਤੇ ਨਿਰਦਈ

ਹੈ। ਉਹ ਕ੍ਰਿਸ਼ਨ ਅਤੇ ਊਧੋ ਦੋਹਾਂ ਉਤੇ ਵਿਅੰਗ ਕਸਦੀਆਂ ਹਨ :

ਊਧੋ ! ਅਬ ਨਹੀਂ ਸਿਆਮ ਹਮਾਰੇ ।
ਮਥੁਰਾ ਗਏ ਪਲਟਬੇ ਲੀਨ੍ਹੇ, ਮਾਧੋ ਮਧੁਪ ਤੁਮ੍ਹਾਰੇ ।
ਕਪਟੀ ਕੁਟਿਲ ਕਾਗ ਅਰੁ ਕੋਕਿਲ ਅੰਤ ਭਏ ਉੜਿ ਨਿਆਰੇ ।
ਸੂਰ ਸ੍ਯਾਮ ਕੋ ਕੌਨ ਪਤਿਯੈ ਹੈ, ਕੁਟਿਲ ਗਾਤ ਤਨ ਕਾਰੇ ।

ਹੁਣ ਕ੍ਰਿਸ਼ਨ ਵੱਡੇ ਹੋ ਗਏ ਹਨ :

ਹਰਿ ਹੈ ਰਾਜਨੀਤਿ ਪੜ੍ਹਿ ਆਏ ।
ਇਕ ਅਤਿ ਚਤੁਰ ਹੁਤੇ ਪਹਿਲੇ ਹੀ ਅਬ ਗੁਰੂ ਗ੍ਰੰਥ ਪੜ੍ਹਾਏ ।

ਉਹ ਹੈਰਾਨ ਹਨ ਕਿ ਕ੍ਰਿਸ਼ਨ ਕੁਬਜਾ ਦੇ ਨਾਲ ਸੰਯੋਗ ਸੁਖ ਦਾ ਅਨੁਭਵ ਕਰਨ ਅਤੇ ਸਾਨੂੰ ਯੋਗ ਦੀ ਸਿਖਿਆ ਦੇਣ :

ਊਧੋ ਆਵੈ ਯਹ ਪਰੇਖੋ ।
ਜਬ ਬਾਰੇ ਤਬ ਆਸ ਬੜੇ ਕੀ ਬੜੇ ਭਏ ਯਹ ਦੇਖੋ ।

ਕਠਿਨਾਈ ਨਾਰੀ ਦੀ ਹੈ ਕਿਉਂਕਿ ਪੁਰਸ਼ ਮਨ ਨਿਤ ਨਵੀਨ ਸੁੰਦਰਤਾ ਦੀ ਖੋਜ ਵਿਚ ਭਟਕਦਾ ਰਹਿੰਦਾ ਹੈ। ਗੋਪੀਆਂ ਨੇ ਇਸ ਸਥਿਤੀ ਉਤੇ ਵੀ ਵਿਅੰਗ ਕਸਿਆ ਹੈ :

ਕੁਬਿਜਾ ਨਇ ਪਾਈ ਜਾਇ ।
ਨਵਲ ਆਪੁਨ, ਵਹ ਨਵੇਲੀ ਰਗਰ ਰਹੀ ਖਿਲਾਇ ।

ਸਚ ਹੈ 'ਸੂਰ ਮਿਲੇ ਮਨ ਜਾਹਿ ਜਾਹਿਸੋਂ, ਤਾਕੋ ਕਹਾ ਕਰੈ ਕਾਜੀ' ।

ਗੋਪੀਆਂ ਦੀ ਸ਼ਬਦਾਵਲੀ ਜ਼ਰੂਰ ਮੱਧਯੁਗੀਨ ਹੈ। ਤਤਕਾਲੀਨ ਸੰਦਰਭ ਤੋਂ ਅਲਗ ਹੋਣਾ ਉਨ੍ਹਾਂ ਲਈ ਸਹਿਜ ਹੀ ਨਹੀਂ ਸੀ। ਪਰ ਗੋਪੀਆਂ ਦੇ ਮਾਧਿਅਮ ਤੋਂ ਉਭਰਨ ਵਾਲੀਆਂ ਨਾਰੀਆਂ ਮੱਧਯੁਗੀਨ ਨਹੀਂ, ਸਗੋਂ ਆਧੁਨਿਕ ਚੇਤਨਾ ਸੰਪੰਨ ਹਨ। ਉਹ ਯਥਾਰਥ ਦੀਆਂ ਜਿਗਿਆਸੂ ਹਨ। ਹਰ ਸਥਿਤੀ ਵਿਸ਼ੇਸ਼ ਦੀਆਂ ਵਿਸ਼ਲੇਸ਼ਕ ਅਤੇ ਸਵੀਕਾਰਕ ਹਨ।

ਸੂਰ ਕਾਵਿ ਦੇ ਸਰਵੇਖਣ ਉਪਰੰਤ ਮੂਲ ਕਥਾ ਦੇ ਨਾਲ ਨਾਲ ਇਕ ਕਥਾ ਹੋਰ ਉਭਰਦੀ ਹੈ—ਰਸਿਕ ਕ੍ਰਿਸ਼ਨ ਦੀ, ਵੈਭਵਸ਼ਾਲੀ ਕ੍ਰਿਸ਼ਨ ਦੀ, ਆਧੁਨਿਕ ਕ੍ਰਿਸ਼ਨ ਦੀ। ਪਰਿਸਥਿਤੀਆਂ ਦੇ ਸਿੱਟੇ ਵਜੋਂ ਉਹ ਬਚਪਨ ਪੇਂਡੂ ਜੀਵਨ ਵਿਚ ਗੁਜ਼ਾਰਦਾ ਹੈ, ਉਥੇ ਅਨਿੰਦ ਸੌਂਦਰਯ ਅਪਾਰ ਵੈਭਵ ਅਤੇ ਕੁਲੀਨ ਸੰਪੰਨ ਹੋਣ ਨਾਲ ਅਨੇਕ ਬਾਲਿਕਾਵਾਂ ਨਾਲ ਉਸ ਦੇ ਸੰਬੰਧ ਜੁੜ ਜਾਂਦੇ ਹਨ। ਉਹ ਕਾਮ-ਕ੍ਰੀੜਾਵਾਂ, ਪ੍ਰੇਮ-ਵਿਸ਼ਵਾਸਾਂ ਅਤੇ ਹਾਸੇ-ਮਖੌਲ ਵਿਚ ਅਦੁੱਤੀ ਹੈ। ਉਹ ਪਿੰਡ ਦੀ ਇਕ ਭੋਲੀ ਕੰਨਿਆ ਨਾਲ ਚੋਰੀ ਛਿਪੇ ਵਿਆਹ ਵੀ ਸੰਪੰਨ ਕਰ ਲੈਂਦਾ ਹੈ। ਸਾਰੀਆਂ ਪੇਂਡੂ ਕੰਨਿਆਵਾਂ ਇਸ ਤਬਦੀਲੀ ਤੋਂ ਜਾਣੂ ਹਨ। ਬਾਅਦ ਵਿਚ ਉਸ ਨੂੰ ਬੁਲਾਵੇ ਤੇ ਨਗਰ ਜਾਣਾ ਪੈਂਦਾ ਹੈ। ਉਸ ਦਾ ਰਾਜ-ਤਿਲਕ ਹੁੰਦਾ ਹੈ। ਉਹ ਰਾਜਸੀ ਸੁਖ, ਠਾਠ-ਬਾਠ ਨੂੰ ਮਾਣਨ ਵਿਚ ਰੁਝ ਜਾਂਦਾ ਹੈ। ਰਾਜ ਸੰਭਾਲਦਿਆਂ ਹੀ ਉਸ ਨੂੰ ਬੀਤੀਆਂ ਯਾਦਾਂ ਆਉਂਦੀਆਂ ਹਨ, ਉਹ ਮੁੜ ਮੁੜ ਬੀਤੇ ਸੁਖ ਨੂੰ ਭੋਗਣ ਲਈ ਉਤੇਜਿਤ ਹੁੰਦਾ ਹੈ ਪਰ ਵਰਤਮਾਨ ਸ਼ਾਨ-ਸ਼ੌਕਤ ਇਸ ਦਾ ਵਿਰੋਧ ਕਰਦੀ ਹੈ। ਉਹ

ਆਪਣੇ ਵਿਸ਼ਵਾਸੀ ਮਿਤਰ ਨੂੰ ਪੂਰਵ-ਪ੍ਰੇਮਿਕਾਵਾਂ ਨੂੰ ਸਮਝਾਉਣ ਲਈ ਭੇਜਦਾ ਹੈ। ਮਾਤਾ-ਪਿਤਾ ਸਕੇ ਸੰਬੰਧੀਆਂ ਪ੍ਰਤਿ ਸੁਨੇਹਾ ਦਿੰਦਾ ਹੈ। ਇਹ ਵਖਰੀ ਗੱਲ ਹੈ ਕਿ ਊਧੋ-ਸੰਵਾਦ ਕੇਵਲ ਗੋਪੀਆਂ ਲਈ ਸੀ, ਬਾਕੀ ਦਾ ਤਾਂ ਖਾਲੀ ਬਹਾਨਾ ਮਾਤਰ ਸੀ। ਗੋਪੀਆਂ ਨੂੰ ਸੁਨੇਹਾ ਪਹੁੰਚਾਉਣ ਦੇ ਸ਼ੁਭ ਸ਼ਗਨ ਹੋਏ। ਉਨ੍ਹਾਂ ਨੇ ਰਾਧਾ ਨੂੰ ਕ੍ਰਿਸ਼ਨ ਆਗਮਨ ਦੀ ਅਗਾਊਂ ਸੂਚਨਾ ਦਿੱਤੀ। ਪਰ ਕ੍ਰਿਸ਼ਨ ਦੇ ਪਰਤਣ ਤੇ :

ਜਬਹਿ ਕਹ੍ਯੋ ਯੇ ਸ਼ਯਾਮ ਨਹੀਂ।
ਮੂਰਛਿ ਪਰੀ ਧਰਨੀ ਬ੍ਰਜਬਾਲਾ ,ਜੋ ਜਹਾਂ ਰਹੀ ਰਤਹੀ।

ਚਿੱਠੀ ਪ੍ਰਾਪਤ ਕਰ ਕੇ ਗੋਪੀਆਂ ਭਾਵ ਬਿਹਬਲ ਹੋ ਜਾਂਦੀਆਂ ਹਨ। ਪਾਤੀ ਪੜ੍ਹੀ ਨਹੀਂ ਜਾਂਦੀ—'ਲੋਚਨ ਜਲ ਕਾਗਦ ਮਸਿ ਮਿਲਿ ਕੇ ਹ੍ਵੈ ਭਈ ਸ਼ਯਾਮ ਸ਼ਯਾਮ ਕੀ ਪਾਤੀ'। ਆਖਿਰ ਊਧੋ ਨੇ ਪਾਤੀ ਆਪ ਪੜ੍ਹੀ ਕਿ ਵਿਸ਼ੇ-ਵਿਕਾਰ ਛਡੋ, ਨਿਰਗੁਣ ਨਿਰਾਕਾਰ ਦਾ ਧਿਆਨ ਧਰੋ :

ਸੁਨੋ ਗੋਪੀ ਹਰੀ ਕੌ ਸੰਦੇਸ।
ਵੇ ਅਵਿਗਤ ਅਵਿਨਾਸੀ ਪੂਰਨ ਸਭ ਘਟ ਰਹੇ ਸਮਾਇ।
ਤਤ੍ਵ ਗਿਆਨ ਬਿਨੁ ਮੁਕਤੀ ਨਹੀਂ ਹੈ, ਵੇਦ ਪੁਰਾਨਾ ਗਾਇ।

ਗੋਪੀਆਂ ਸਥਿਤੀ ਸਮਝ ਚੁਕੀਆਂ ਹਨ। ਉਹ ਚੁਪ ਰਹਿ ਕੇ ਸਭ ਕੁਝ ਸਹਿਨ ਕਰਨ ਲਈ ਮਜਬੂਰ ਹਨ। ਉਨ੍ਹਾਂ ਨੇ ਕ੍ਰਿਸ਼ਨ ਦੇ ਰੂਪ ਨੂੰ ਦੋ ਭਾਗਾਂ ਵਿਚ ਵੰਡ ਲਿਆ ਹੈ। ਮਥੁਰਾ ਗਮਨ ਤੋਂ ਪਹਿਲਾਂ ਦਾ ਕ੍ਰਿਸ਼ਨ ਅਤੇ ਮਥੁਰਾ ਗਮਨ ਤੋਂ ਬਾਅਦ ਦਾ ਕ੍ਰਿਸ਼ਨ। ਪੂਰਵ ਰੂਪ ਪ੍ਰਤਿ ਅਡਿਗ ਵਿਸ਼ਵਾਸ ਹੈ ਅਤੇ ਦੂਜੇ ਉਤੇ ਕਟਾਕਸ਼ ਕਰਦੀਆਂ ਹਨ—ਕਠੋਰ, ਵਿਸ਼ਵਾਸ-ਘਾਤੀ, ਮੌਕਾ-ਪ੍ਰਸਤ ਅਤੇ ਰਾਜਨੀਤਿਕ ਵੇਤਾ ਹੋਣ ਦਾ।

ਕੁਝ ਵੀ ਹੋਵੇ, ਗੋਪੀਆਂ ਵਿਚੋਂ ਸ੍ਵੈ-ਅਭਿਮਾਨ ਭਰਪੂਰ ਮਾਤਰਾ ਵਿਚ ਹੈ। ਜਿਸ ਕ੍ਰਿਸ਼ਨ ਨੇ ਉਨ੍ਹਾਂ ਨੂੰ ਭੁਲਾ ਦਿੱਤਾ ਹੈ, ਉਸ ਨੂੰ ਆਪਣੀ ਦੀਨਤਾ, ਆਪਣੀ ਹਾਰ ਨਹੀਂ ਕਹਿਣਗੀਆਂ। ਹਾਂ, ਉਹ ਊਧੋ ਦੇ ਸਾਹਮਣੇ ਕ੍ਰਿਸ਼ਨ ਦਾ ਸਾਰਾ ਕੋਰਾ ਚਿੱਠਾ ਖੋਲ੍ਹਦੀਆਂ ਹਨ।

ਸੂਰ ਨੇ ਜਿਸ ਨਾਰੀ ਨੂੰ ਗੋਪੀ ਰੂਪ ਵਿਚ ਸ਼ਬਦਬੱਧ ਕੀਤਾ ਹੈ, ਉਹ ਅਵਿਅਕਤੀਗਤ ਹੈ। ਅਸੰਖ੍ਯ ਹੈ। ਆਚਾਰਯ ਵਾਜਪੇਈ ਨੇ ਸਮੂਹ ਦਾ ਪ੍ਰਤਿਰੂਪਕ ਦਸਦੇ ਹੋਏ ਲਿਖਿਆ ਹੈ ਸੋਲ੍ਹਾ ਹਜ਼ਾਰ ਗੋਪੀਆਂ ਦਾ ਇਕ ਕ੍ਰਿਸ਼ਨ ਵਿਚ ਪਿਆਰ ਹੋਣਾ ਅਤੇ ਕ੍ਰਿਸ਼ਨ ਦੁਆਰਾ ਇਕੋ ਹੀ ਵੇਲੇ ਉਨ੍ਹਾਂ ਸਾਰੀਆਂ ਦਾ ਚੀਰ-ਹਰਣ ਕਰਨਾ ਹੀ ਸਮਸਿਆ ਹੈ—ਕਵੀ ਦਾ ਆਸ਼ਾ ਇਕ ਸਮੂਹਿਕ ਭਾਵ ਜਾਂ ਤੱਥ ਨੂੰ ਪ੍ਰਕ੍ਰਿਤੀ ਅਤੇ ਪੁਰਸ਼ ਦੇ ਅਤਿਅੰਤ ਏਕਤ੍ਵ ਨੂੰ ਪ੍ਰਗਟ ਕਰਨਾ ਹੈ। ਇਸ ਲਈ ਉਸ ਨੇ ਸਮੂਹ ਦਾ ਪ੍ਰਤਿਰੂਪਕ ਸੋਲ੍ਹਾਂ ਹਜ਼ਾਰ ਦਾ ਰੂਪਕ ਰਖਿਆ ਹੈ। ਗੋਪੀਆਂ ਦੀ ਸੰਖਿਆ ਘਟ ਹੋਵੇ ਜਾਂ ਜ਼ਿਆਦਾ। ਸੋਲ੍ਹਾਂ ਹਜ਼ਾਰ ਹੋਵੇ ਜਾਂ ਨਾ, ਪਰ ਉਨ੍ਹਾਂ ਦੀ ਕ੍ਰਿਸ਼ਨ ਵਿਚ ਮਹਾਤਮਾ ਆਸਥਾ, ਪੂਰਣ ਆਤਮ-ਸਮਰਪਣ ਵਿਚ ਜ਼ਰਾ ਵੀ ਸੰਦੇਹ ਨਹੀਂ ਹੈ। ਸਮਾਜ ਸ਼ਾਸਤ੍ਰੀ ਦ੍ਰਿਸ਼ਟੀ ਨਾਲ ਇਹ ਸੰਖਿਆ ਨਿਰਮੂਲ ਹੈ। ਸੋਲ੍ਹਾਂ-ਹਜ਼ਾਰ ਦੀ ਸੰਖਿਆ ਬ੍ਰਜਨਾਰੀਆਂ ਦੀ ਨਹੀਂ, ਸਗੋਂ ਸਾਰੇ ਬ੍ਰਜਵਾਸੀਆਂ ਦੀ ਹੋਵੇਗੀ। ਇਹ ਸਹਿਜ ਸੁਭਾਵਿਕ ਹੈ। ਰਾਜਗੱਦੀ ਉਤੇ

ਬੈਠਣ ਸਮੇਂ ਜਾਂ ਮਥਰਾ ਤੋਂ ਜਾਣ ਉਪਰੰਤ ਬ੍ਰਜ-ਬਾਲਾਵਾਂ ਦੀ ਗਿਣਤੀ ਸੋਲ੍ਹਾਂ ਹਜ਼ਾਰ ਨਹੀਂ ਹੋਵੇਗੀ। ਹਾਂ, ਇਸ ਨਾਲ ਇਕ ਗੱਲ ਸੰਭਵ ਹੈ ਕਿ ਸਾਰੀਆਂ ਬ੍ਰਜ ਬਾਲਾਵਾਂ, ਮੁਟਿਆਰਾਂ, ਪ੍ਰੌੜ੍ਹ ਨਾਰੀਆਂ ਸਾਰੀਆਂ ਹੀ ਕ੍ਰਿਸ਼ਣ ਪ੍ਰਤਿ ਆਤਮ ਸਮਰਪਿਤ ਹੋਣਗੀਆਂ। ਕ੍ਰਿਸ਼ਣ ਤਾਂ ਸਭ ਦੇ ਮਨ-ਮੋਹਕ ਹੋਣਗੇ। ਮਹਾਕਵੀ ਸੂਰ ਨੇ ਸੋਲ੍ਹਾਂ ਹਜ਼ਾਰ ਦੀ ਸੰਖਿਆ ਕ੍ਰਿਸ਼ਣ ਦੀ ਲੋਕ-ਪ੍ਰਿਯਤਾ ਦਰਸਾਉਣ ਦੇ ਉਦੇਸ਼ ਨਾਲ ਦਿੱਤੀ ਹੋਵੇਗੀ, ਇਹ ਸੰਭਵ ਹੈ।

ਸਚਮੁਚ 'ਸੂਰ ਸਾਗਰ' ਵਿਚ ਗੋਪੀਆਂ ਦੇ ਵਿਸ਼ਾਲ ਵਰਣਨ ਦੇ ਫਲਸਰੂਪ ਉਸ ਨੂੰ ਇਸਤਰੀ-ਚਰਿਤ੍ਰ ਦਾ ਕਾਵਿ ਕਹਿ ਦੇਈਏ, ਤਾਂ ਅਨੁਚਿਤ ਨਹੀਂ ਹੋਵੇਗਾ। ਆਚਾਰਯ ਦ੍ਵਿਵੇਦੀ ਦੇ ਸ਼ਬਦਾਂ ਵਿਚ "ਉਸ ਵਿਚ ਮਾਤ੍ਰੀ ਭਾਵ ਵਾਲੇ ਰੂਪ ਦਾ ਭੂਤ-ਪੂਰਵ ਚਿਤਰ ਉਭਰਿਆ ਹੈ, ਪ੍ਰੇਮਿਕਾ ਦਾ, ਕਾਮਨੀ ਦਾ, ਪਤਨੀ ਦਾ, ਲੜਕੀ ਦਾ, ਰਾਨੀ ਦਾ, ਗਵਾਲਿਨ ਦਾ ਅਤੇ ਪਰ-ਇਸਤਰੀ ਦਾ ਇਤਨਾ ਸੁੰਦਰ ਰੂਪ ਸ਼ਾਇਦ ਹੀ ਕਿਸੇ ਇਕ ਕਾਵਿ ਵਿਚ ਸਪੱਸ਼ਟ ਹੋਇਆ ਹੋਵੇ"। ਗੋਪੀਆਂ ਸਾਧਾਰਣ ਨਾਰੀਆਂ ਨਹੀਂ, ਸਗੋਂ ਇਸਤਰੀ ਉਚਿਤ ਮਹੱਤਵ ਨਾਲ ਸੁਸਜਿਤ ਹਨ। ਕ੍ਰਿਸ਼ਣ ਦੇ ਮਥੁਰਾ ਗਮਨ ਉਪਰੰਤ ਉਹ ਅਤੀਤ ਦੀਆਂ ਯਾਦਾਂ ਨਾਲ ਬਿਰਹੁ ਵਿਆਕੁਲ ਹੋ ਉਠਦੀਆਂ ਹਨ। ਪਰ ਊਧੋ ਦੀ ਸਲਾਹ ਨੂੰ ਸਵੀਕਾਰ ਨਹੀਂ ਕਰਦੀਆਂ। ਉਹ ਨਾਰੀ ਦਾ ਗੌਰਵ ਵੈਰਾਗ ਨਹੀਂ, ਸਗੋਂ ਪ੍ਰੇਮ ਵਿਚ ਮਹਿਸੂਸ ਕਰਦੀਆਂ ਹਨ। ਉਹ ਸਾਰੀਆਂ ਬ੍ਰਜ ਦੀਆਂ ਕੁਲਸ਼ੀਲ ਬਾਲਿਕਾਵਾਂ ਹਨ ਜੋ ਗ੍ਰਿਹਸਥ ਧਰਮ ਦਾ ਨਿਰਵਾਹ ਕਰਦੇ ਹੋਇਆਂ ਕ੍ਰਿਸ਼ਣ ਪ੍ਰਤਿ ਮੋਹਿਤ ਹਨ। ਭਾਵੇਂ ਉਨ੍ਹਾਂ ਨੇ ਆਪਣੀ ਸਥਿਤੀ ਉਤੇ ਪਸ਼ਚਾਤਾਪ ਕੀਤਾ ਹੈ, ਆਪਣੀ ਕਮਜ਼ੋਰੀ ਉਤੇ ਦੁੱਖ ਹੈ, ਪਰ ਕ੍ਰਿਸ਼ਣ ਦੇ ਛੈਲ ਛਬੀਲੇ ਰੂਪ ਦੀ ਪੋਲ ਖੋਲ੍ਹਣ ਤੋਂ ਜ਼ਰਾ ਨਹੀਂ ਉਕਦੀਆਂ।

ਗੋਪੀਆਂ ਸੂਰ ਦੀ ਕਾਵਿਮਈ ਅਵਤਾਰਣਾ ਹੋਣ ਜਾਂ ਪਰੰਪਰਾਗਤ ਦਾਰਸ਼ਨਿਕ ਪ੍ਰਤੀਕਾਤਮਕ ਕਲਪਨਾ ਹੋਣ ਜਾਂ ਸ਼ੋਸ਼ਿਤ ਅਤੇ ਵਾਂਝੀਆ ਹੋਈਆਂ ਬ੍ਰਜ ਨਾਰੀਆਂ ਦਾ ਹੀ ਰੂਪ ਹੋਣ, ਪਰ ਇਤਨਾ ਜ਼ਰੂਰ ਹੈ ਕਿ ਸੂਰ ਨੇ ਗੋਪੀਆਂ ਦੇ ਮਾਧਿਅਮ ਰਾਹੀਂ ਜਿਸ ਨਾਰੀ ਨੂੰ ਚਿਤਰਿਤ ਕੀਤਾ ਹੈ, ਉਹ ਆਧੁਨਿਕ ਬੋਧ ਨਾਲ ਸੰਪੰਨ ਹੈ। ਉਹ ਕਿਤਨੀ ਹੀ ਸਦੀਆਂ ਬਾਅਦ ਵੀ ਆਧੁਨਿਕ ਹੈ ਅਤੇ ਮੱਧਯੁਗੀਨ ਭਾਵ-ਬੋਧ ਨਾਲ ਸੰਪੰਨ ਹੋ ਕੇ ਵੀ ਜਾਗਰੁਕ ਹੈ।

# ਸੂਰਦਾਸ : ਮੱਧਯੁਗੀਨ ਸਮੀਖਿਅਕਾਂ ਦੀ ਦ੍ਰਿਸ਼ਟੀ ਵਿਚ

ਡਾ. ਲੀਲਾਧਰ ਵਿਯੋਗੀ

ਸੰਸਕ੍ਰਿਤ ਸਾਹਿੱਤ ਵਿਚ ਸਮੀਖਿਆ ਦੇ ਸਿੱਧਾਂਤ ਪੱਖ ਦਾ ਵਿਸਤ੍ਰਿਤ ਅਤੇ ਗੰਭੀਰ ਵਿਵੇਚਨ ਹੋਇਆ ਹੈ। ਕਾਵਿ ਦੇ ਭਿੰਨ ਭਿੰਨ ਅੰਗਾਂ ਦਾ ਪੂਰਾ ਨਿਰੂਪਣ ਕਰਨ ਵਾਲੇ ਬਹੁਤ ਸਾਰੇ ਗ੍ਰੰਥ ਸੰਸਕ੍ਰਿਤ ਵਿਚ ਪ੍ਰਾਪਤ ਹੁੰਦੇ ਹਨ, ਪਰ ਕਿਸੇ ਕਵੀ ਦੇ ਸੰਪੂਰਣ ਕਾਵਿ ਦੇ ਵਿਸਤ੍ਰਿਤ ਅਧਿਐਨ-ਅਨੁਸ਼ੀਲਨ ਦੇ ਆਧਾਰ ਤੇ ਉਸ ਕਵੀ ਦਾ ਮੁੱਲਾਂਕਣ ਕਰਨ ਵਾਲੀ ਇਕ ਵੀ ਰਚਨਾ ਪ੍ਰਾਪਤ ਨਹੀਂ ਹੈ, ਨਾਂ ਹੀ ਸੰਸਕ੍ਰਿਤ ਵਿਚ ਕਿਸੇ ਖਾਸ ਕਵੀ ਦੀ ਕਿਸੇ ਵਿਸ਼ੇਸ਼ ਰਚਨਾ ਦਾ ਸਮੀਖਿਆਤਮਕ ਅਧਿਐਨ ਹੀ ਕੀਤਾ ਗਿਆ ਹੈ। ਭਾਵੇਂ ਸੰਸਕ੍ਰਿਤ ਸਾਹਿੱਤ ਵਿਚ ਸਾਹਿਤਿਕ-ਸਮੀਖਿਆ-ਪਰਕ ਗ੍ਰੰਥ ਨਹੀਂ ਲਿਖੇ ਗਏ, ਤਾਂ ਵੀ ਸਮੀਖਿਆ ਸੰਬੰਧੀ ਕਾਫੀ ਸਾਮਗ੍ਰੀ ਪ੍ਰਾਪਤ ਹੁੰਦੀ ਹੈ, ਜਿਸ ਰਾਹੀਂ ਕੁਝ ਕੁ ਪ੍ਰਸਿੱਧ ਕਵੀਆਂ ਅਤੇ ਉਨ੍ਹਾਂ ਦੀਆਂ ਵਿਸ਼ੇਸ਼ ਕ੍ਰਿਤੀਆਂ ਦੇ ਮਹੱਤਵ ਨੂੰ ਪ੍ਰਗਟਾਉਣ ਦਾ ਯਤਨ ਕੀਤਾ ਗਿਆ ਹੈ। ਸੰਸਕ੍ਰਿਤ ਵਿਚ ਸਾਹਿੱਤ ਦੇ ਗੁਣ-ਦੋਸ਼ ਵਿਵੇਚਨ ਦੀਆਂ ਤਿੰਨ ਪ੍ਰਣਾਲੀਆਂ ਦ੍ਰਿਸ਼ਟੀਗਤ ਹੁੰਦੀਆਂ ਹਨ—ਟੀਕਾ ਪੱਧਤੀ, ਉਧਰਣ ਪੱਧਤੀ ਅਤੇ ਸੂਤਰ ਪੱਧਤੀ। ਮੱਧਯੁਗ ਵਿਚ ਹਿੰਦੀ ਵਿਚ ਵੀ ਕਾਵਿ-ਆਲੋਚਨਾ ਦੀਆਂ ਇਹ ਹੀ ਤਿੰਨ ਪੱਧਤੀਆਂ ਪ੍ਰਚਲਿਤ ਸਨ । ਕੇਸ਼ਵ ਦੀ 'ਰਾਮਚੰਦ੍ਰਿਕਾ' ਤੇ ਜਾਨਕੀ ਪ੍ਰਸਾਦ ਕ੍ਰਿਤ 'ਰਸਿਕ ਭਕ੍ਤਿ ਪ੍ਰਕਾਸ਼ਿਕਾ' ਦਾ ਟੀਕਾ[1], ਕੇਸ਼ਵ ਦੀ ਹੀ 'ਰਸਿਕ ਪ੍ਰਿਯਾ' ਤੇ ਸਰਦਾਰ ਕਵੀ ਕ੍ਰਿਤ 'ਸੁਖ ਵਿਲਾਸਿਕਾ ਟੀਕਾ',[2] ਧੀਰ ਕਵੀ ਰਚਿਤ 'ਕਵਿ ਪ੍ਰਿਯਾ ਤਿਲਕ'[3] ਅਤੇ ਸੂਰਤਿ ਮਿਸ਼ਰ ਰਚਿਤ 'ਕਵਿ ਪ੍ਰਿਯਾ' ਅਤੇ 'ਰਸਿਕ ਪ੍ਰਿਯਾ' ਦੀਆਂ ਟੀਕਾਵਾਂ[4] ਅਤੇ ਬਿਹਾਰੀ ਸਤਸਈ ਤੇ ਅਨਵਰ[5] ਅਤੇ ਕ੍ਰਿਸ਼ਣ ਕਵੀ[6] ਦੇ ਟੀਕੇ ਮੂਲ ਰਚਨਾਵਾਂ ਦੇ ਭਾਵ ਪ੍ਰਕਾਸ਼ਿਤ ਕਰਨ ਅਤੇ ਮੂਲ ਰਚੈਤਿਆਂ ਦੇ ਮਹੱਤਵ ਵਿਚ ਵਾਧਾ ਕਰਨ ਵਿਚ ਸਹਾਇਕ ਸਿੱਧ ਹੋਏ ਹਨ। ਪ੍ਰਕਾਰਾਂਤਰ ਨਾਲ ਇਸ ਪ੍ਰਕਾਰ ਦੇ ਟੀਕੇ ਵਿਵੇਚਨਾ ਅਧੀਨ ਰਚਨਾ ਦੇ ਮਰਮ ਦਾ ਉਦਘਾਟਨ ਕਰਦੇ ਹਨ, ਕਾਵਿ-ਸੌਂਦਰਯ ਨੂੰ ਸਪੱਸ਼ਟ ਕਰਦੇ ਹਨ। ਇਸ ਤਰ੍ਹਾਂ ਮੱਧਯੁਗ ਵਿਚ ਟੀਕਾ-ਪੱਧਤੀ ਨੂੰ ਕਾਵਿ-ਆਲੋਚਨਾ ਦੀ ਇਕ ਪੱਧਤੀ ਹੀ ਸਵੀਕਾਰ ਕਰਨਾ ਹੋਵੇਗਾ।

ਸੰਸਕ੍ਰਿਤ ਵਿਚ ਕਾਵਿ-ਸ਼ਾਸਤ੍ਰ ਸੰਬੰਧੀ ਗ੍ਰੰਥਾਂ ਵਿਚ ਅਨੇਕ ਕਵੀਆਂ ਦੀਆਂ ਕ੍ਰਿਤੀਆਂ ਤੋਂ ਰਸ, ਰਸਾਭਾਸ, ਭਾਵ, ਰੀਤੀ, ਗੁਣ, ਦੋਸ਼, ਨਾਇਕਾ-ਭੇਦ ਆਦਿ ਦੇ ਸੰਬੰਧ ਵਿਚ ਅਨੇਕਾਂ ਉਦਾਹਰਣ ਦਿੱਤੇ ਗਏ ਹਨ, ਜਿਨ੍ਹਾਂ ਰਾਹੀਂ ਆਚਾਰਯਾਂ ਨੇ ਉਨ੍ਹਾਂ ਦਿੱਤੇ ਗਏ ਪਦਿਆਂ ਦੇ ਮਰਮ ਦਾ ਉਦਘਾਟਨ ਕੀਤਾ ਹੈ ਜਾਂ ਕਿਸੇ ਦੋਸ਼ ਵਿਸ਼ੇਸ਼ ਦਾ ਨਿਰੂਪਣ ਕੀਤਾ ਹੈ। ਇਹ ਵੀ ਕਾਵਿ-ਸਮੀਖਿਆ ਦੀ ਇਕ ਮਹੱਤਵਪੂਰਣ ਪੱਧਤੀ ਰਹੀ ਹੈ। ਮੱਧਯੁਗ ਵਿਚ ਹਿੰਦੀ ਵਿਚ ਵੀ ਇਹ ਪੱਧਤੀ ਪ੍ਰਚਲਿਤ ਹੋਈ। ਰੀਤੀ-ਕਾਲ ਦੇ ਆਚਾਰਯ ਤਾਂ ਅਕਸਰ ਆਪ ਕਵੀ ਵੀ ਸਨ,

ਇਸੇ ਲਈ ਜ਼ਿਆਦਾਤਰ ਉਨ੍ਹਾਂ ਨੇ ਆਪਣੀਆਂ ਹੀ ਰਚਨਾਵਾਂ ਤੋਂ ਟੂਕਾਂ ਜਾਂ ਮਿਸਾਲਾਂ ਪੇਸ਼ ਕੀਤੀਆਂ ਹਨ, ਪਰ ਆਪਣੇ ਨਿਰਧਾਰਿਤ ਲੱਛਣਾਂ ਦੇ ਉਦਾਹਰਣ ਦੇ ਰੂਪ ਵਿਚ ਹੋਰਨਾਂ ਕਵੀਆਂ ਦੀਆਂ ਰਚਨਾਵਾਂ ਤੋਂ ਟੂਕਾਂ ਦੇ ਕੇ ਉਨ੍ਹਾਂ ਉਤੇ 'ਟਿੱਪਣੀ' ਦੇਣ ਦੇ ਵੀ ਅਨੇਕ ਪ੍ਰਮਾਣ ਮਿਲ ਸਕਦੇ ਹਨ। ਇਸ ਸੰਬੰਧ ਵਿਚ ਰਸਰੂਪ ਕ੍ਰਿਤ 'ਤੁਲਸੀ ਭੂਸ਼ਣ', ਰਸਿਕ ਗੋਬਿੰਦ ਕ੍ਰਿਤ 'ਰਸਿਕ ਗੋਬਿੰਦਾਨੰਦ ਘਨ', ਅਮੀਰ ਦਾਸ ਕ੍ਰਿਤ 'ਸ੍ਰੀ ਕ੍ਰਿਸ਼ਣ ਸਾਹਿਤ ਸਿੰਧੂ' ਅਤੇ ਨਿਹਾਲ ਰਚਿਤ 'ਸਾਹਿਤ੍ਯ ਸ਼ਿਰੋਮਣੀ' ਉਲੇਖ-ਯੋਗ ਰਚਨਾਵਾਂ ਹਨ। ਇਨ੍ਹਾਂ ਦੇ ਨਾਲ ਹੀ ਰਤਨ ਕਵੀ ਦੀ ਰਚਨਾ 'ਫਤੇ ਪ੍ਰਕਾਸ਼', ਬ੍ਰਹਮ ਕਵੀ ਦੀ 'ਦੀਪ ਪ੍ਰਕਾਸ਼' ਅਤੇ ਪਦਮਾਕਰ ਦੀ 'ਪਦਮਾਭਰਣ' ਵਿਚ ਵੀ ਸੈਨਾਪਤੀ ਅਤੇ ਬਿਹਾਰੀ ਆਦਿ ਕਵੀਆਂ ਦੇ ਪਦ ਸ੍ਵੈ-ਨਿਰਧਾਰਿਤ ਕਾਵਿ ਲੱਛਣਾਂ ਦੀ ਪੁਸ਼ਟੀ ਲਈ ਪ੍ਰਸਤੁਤ ਕੀਤੇ ਗਏ ਹਨ।

ਕਿਸੇ ਕਵੀ ਦੀ ਵਿਸ਼ੇਸ਼ ਰਚਨਾ ਨੂੰ ਪੜ੍ਹ ਕੇ ਜਾਂ ਉਸ ਦੇ ਕੁਝ ਸ਼ਲੋਕਾਂ ਦੀ ਮਾਰਮਿਕਤਾ, ਸਰਸਤਾ ਅਤੇ ਵਕ੍ਰਤਾ ਆਦਿ ਤੋਂ ਪ੍ਰਭਾਵਿਤ ਹੋ ਕੇ ਕਵੀ ਜਾਂ ਕ੍ਰਿਤੀ ਦੇ ਸੰਬੰਧ ਵਿਚ ਕੋਈ ਸ਼ਲੋਕ ਜਾਂ ਸੂਤਰ ਲਿਖ ਕੇ ਉਸ ਦੀ ਸ੍ਰੇਸ਼ਠਤਾ-ਅਸ੍ਰੇਸ਼ਠਤਾ ਦਾ, ਉਸ ਦੇ ਦੋਸ਼ ਦਾ ਵਰਣਨ ਕਰਨਾ 'ਸੂਤਰਪੱਧਤੀ' ਦੀ ਆਲੋਚਨਾ ਦੇ ਅਧੀਨ ਆਉਂਦਾ ਹੈ। "ਸੂਤਰ ਰੂਪ ਵਿਚ ਜਨਮਤ ਸਦਾ ਤੋਂ ਮਹਾਕਵੀਆ ਦੀਆਂ ਕ੍ਰਿਤੀਆਂ ਦਾ ਮੁੱਲਾਂਕਣ ਕਰਦਾ ਆਇਆ ਹੈ।" ਸੰਸਕ੍ਰਿਤ ਵਿਚ ਅਨੇਕ ਕਵੀਆਂ, ਨਾਟਕਕਾਰਾਂ ਅਤੇ ਗੱਦ-ਲੇਖਕਾਂ ਦੇ ਸੰਬੰਧ ਵਿਚ ਇਸ ਪ੍ਰਕਾਰ ਦੀਆਂ ਸੈਂਕੜੇ ਕਹਾਵਤਾਂ ਪ੍ਰਚਲਿਤ ਹਨ। ਹਿੰਦੀ ਵਿਚ ਵੀ ਤੁਲਸੀ, ਸੂਰ, ਗੰਗ, ਪਰਮਾਨੰਦ, ਨੰਦਦਾਸ, ਕੇਸ਼ਵ, ਬਿਹਾਰੀ ਆਦਿ ਮਹਾਕਵੀਆਂ ਦੇ ਸੰਬੰਧ ਵਿਚ ਅਜਿਹੀਆਂ ਅਨੇਕ ਉਕਤੀਆਂ ਪ੍ਰਚਲਿਤ ਹਨ, ਜਿਨ੍ਹਾਂ ਵਿਚ ਸੂਤਰ ਰੂਪ ਵਿਚ ਇਨ੍ਹਾਂ ਕਵੀਆਂ ਦੀ ਮਹੱਤਾ ਦਾ ਪ੍ਰਤਿ-ਪਾਦਨ ਕੀਤਾ ਗਿਆ ਹੈ। ਸਮੀਖਿਆ ਦੀ ਆਧੁਨਿਕ ਸ਼ਬਦਾਵਲੀ ਵਿਚ ਇਸ ਪ੍ਰਕਾਰ ਦੀ ਆਲੋਚਨਾ ਨੂੰ 'ਪ੍ਰਭਾਵ-ਵਾਦੀ' ਆਲੋਚਨਾ ਕਿਹਾ ਜਾਂਦਾ ਹੈ। ਪਰ ਨੀਰ-ਖੀਰ-ਵਿਵੇਕ ਦਾ ਕੁਝ ਅੰਸ਼ ਤਾਂ ਇਨ੍ਹਾਂ ਸੂਤਰਾਂ ਵਿਚ ਵੀ ਰਹਿੰਦਾ ਹੀ ਹੈ। ਇਸ ਨੂੰ ਅਸਵੀਕਾਰ ਨਹੀਂ ਕੀਤਾ ਜਾ ਸਕਦਾ।

ਹਿੰਦੀ ਵਿਚ ਮੱਧਯੁਗੀਨ ਸੂਤਰ ਸ਼ੈਲੀ ਦੀ ਸਮੀਖਿਆ ਵਿਚ ਸਿਰਫ ਪ੍ਰਸ਼ੰਸਾ-ਪਰਕ ਸੂਰ ਹੀ ਨਹੀਂ, ਕਿਧਰੇ ਕਿਧਰੇ ਤਾਂ ਚੁਭਵੀਂ ਆਲੋਚਨਾ ਵੀ ਦੇਖੀ ਜਾ ਸਕਦੀ ਹੈ। ਕੇਸ਼ਵ ਦੇ ਸਮਕਾਲੀਨ ਕਵੀ ਭਗਵਤੀ ਪ੍ਰਸਾਦ ਨੇ 'ਰਸਿਕ ਪ੍ਰਿਯਾ' ਦੇ ਸੰਬੰਧ ਵਿਚ ਆਪਣੀ ਟਿੱਪਣੀ ਇਨ੍ਹਾਂ ਸ਼ਬਦਾਂ ਵਿਚ ਦਿੱਤੀ ਹੈ :

ਬੜੀ ਨੀਤਿ ਲਘੁਨੀਤਿ ਕਰਤ ਹੈ ਬਾਯ, ਬਦਬੋਯ ਭਰੀ।
ਫੋੜਾ ਆਦਿ ਫੁਨਗੁਨੀ ਮੰਡਿਤ, ਸਕਲ ਦੇਹ ਮਨੁ ਰੋਗ ਭਰੀ।
ਸ਼ੋਣਿਤ ਹਾਡ ਮਾਂਸ ਮਯ ਮੂਰਤ, ਤਾ ਪਰ ਰੀਝਤ ਘਰੀ ਘਰੀ।
ਐਸੀ ਨਾਰਿ ਨਿਰਖਿ ਕਰਿ ਕੇਸ਼ਵ ਰਸਿਕ ਪ੍ਰਿਯਾ ਤੁਮ ਕਹਾ ਕਰੀ।[7]

ਇਥੇ ਇਹ ਉਲੇਖਯੋਗ ਹੈ ਕਿ ਭਗਵਤੀ ਪ੍ਰਸਾਦ ਇਕ ਜੈਨ ਸਾਧੂ ਸਨ, ਇਸ ਲਈ ਉਨ੍ਹਾਂ ਦੁਆਰਾ 'ਰਸਿਕ ਪ੍ਰਿਯਾ' ਦਾ ਇਸ ਰੂਪ ਵਿਚ ਸਵਾਗਤ ਕੀਤਾ ਜਾਣਾ ਅਸੁਭਾਵਿਕ ਨਹੀਂ ਮੰਨਿਆ ਜਾ ਸਕਦਾ। ਸੰਤ ਕਵੀ ਸੁੰਦਰਦਾਸ ਨੇ ਵੀ ਕੇਸ਼ਵ ਦੇ ਕਾਵਿ ਸੰਬੰਧੀ

ਇਸੇ ਪ੍ਰਕਾਰ ਦੀਆਂ ਭਾਵਨਾਵਾਂ ਪ੍ਰਗਟ ਕੀਤੀਆਂ ਹਨ :

ਰਸਿਕ ਪ੍ਰਿਯਾ ਰਸ ਮੰਜਰੀ ਔਰ ਸਿੰਗਾਰ ਹੀ ਆਨਿ ।
ਚਤੁਰਾਈ ਕਰਿ ਬਹੁਵਿਧਿ ਵਿਸ਼ੈ ਬਨਾਈ ਆਨਿ ।
ਵਿਸ਼ੈ ਬਨਾਈ ਆਨਿ ਲਗੈ ਵਿਸ਼ਯਨਿ ਕੋਂ ਪਯਾਰੀ ।
ਜਾਗੈ ਮਦਨ ਪ੍ਰਚੰਡ ਸਰਾਹੇ ਨਖਸਿਖ ਨਾਰੀ ।
ਜ੍ਯੋਂ ਰੋਗੀ ਮਿਸ਼ਟਾਨ ਖਾਇ ਰੋਗਹਿ ਬਿਸਤਾਰੈ ।
'ਸੁੰਦਰ' ਸੋ ਗਤਿ ਹੋਊ ਜੁ ਤੋ ਰਸਿਕ ਪ੍ਰਿਯਾ ਧਾਰੈ ।[8]

ਇਨ੍ਹਾਂ ਪ੍ਰਸੰਗਾਂ ਨੂੰ ਪੇਸ਼ ਕਰਨ ਦਾ ਮੰਤਵ ਇਹੀ ਸਪੱਸ਼ਟ ਕਰਨਾ ਹੈ ਕਿ ਕੇਸ਼ਵ ਦੀ ਸ਼ਿੰਗਾਰਿਕ ਪ੍ਰਵ੍ਰਿੱਤੀਆਂ ਦਾ ਸਮਕਾਲੀਨ ਵਿਦਵਾਨਾਂ ਦੁਆਰਾ ਵਿਰੋਧ ਵੀ ਹੋਇਆ ਸੀ । ਮੱਧਕਾਲ ਵਿਚ ਪ੍ਰਸ਼ੰਸਾ-ਪਰਕ ਅਤੇ ਨਿੰਦਾਤਮਕ ਦੋਹਾਂ ਤਰ੍ਹਾਂ ਦੀ ਸਮੀਖਿਆ ਹੋ ਰਹੀ ਸੀ ।

ਸੂਤਰ ਸ਼ੈਲੀ ਦੀ ਸਮੀਖਿਆ ਰਾਹੀਂ ਸਾਧਾਰਣ ਤੌਰ ਤੇ ਤਿੰਨ ਕੰਮ ਸੰਪਾਦਿਤ ਹੁੰਦੇ ਹਨ :

੧) ਸਮੀਖਿਕ ਦੇ ਹਿਰਦੇ ਉੱਤੇ ਕਵੀ ਦੇ ਕਿਸੇ ਵਿਸ਼ੇਸ਼ ਕਾਵਿ ਜਾਂ ਕਿਸੇ ਉਕਤੀ ਵਿਸ਼ੇਸ਼ ਦੀ ਰਮਣੀਕਤਾ, ਮਾਰਮਿਕਤਾ ਦਾ ਜੋ ਪ੍ਰਭਾਵ ਪੈਂਦਾ ਹੈ, ਉਸ ਨੂੰ ਉਹ ਸੂਤਰ ਰੂਪ ਵਿਚ ਪ੍ਰਗਟ ਕਰ ਦਿੰਦਾ ਹੈ ।

੨) ਇਸ ਪ੍ਰਕਾਰ ਦੇ ਸੂਤਰਾਂ ਵਿਚ ਕਵੀ ਦੇ ਕਾਵਿ ਦੀ ਕਿਸੇ ਸਰਵ-ਸ੍ਰੇਸ਼ਠ ਵਿਸ਼ੇਸ਼ਤਾ ਜਾਂ ਉਸ ਦੇ ਕਾਵਿ ਦੇ ਕਿਸੇ ਪ੍ਰਮੁਖ ਤੱਤ ਦਾ ਹੀ ਬੋਧ ਹੁੰਦਾ ਹੈ ।

੩) ਇਸ ਤਰ੍ਹਾਂ ਦੀਆਂ ਕਹਾਵਤਾਂ ਕਵੀ ਨੂੰ ਲੋਕ ਪ੍ਰਿਯਤਾ ਅਤੇ ਪ੍ਰਸਿੱਧੀ ਦਿਵਾਉਣ ਵਿਚ ਸਮਰਥ ਹੁੰਦੀਆਂ ਹਨ, ਜਿਨ੍ਹਾਂ ਨੂੰ ਪੜ੍ਹ ਕੇ ਪਾਠਕ ਵਿਸ਼ੇਸ਼ ਕਵੀ ਦੀ ਰਚਨਾ ਵਲ ਖਿਚਿਆ ਜਾਂਦਾ ਹੈ । ਇਸ ਪ੍ਰਕਾਰ ਸਮੀਖਿਅਕ, ਕਵੀ ਅਤੇ ਪਾਠਕ ਦੇ ਵਿਚਕਾਰ ਪੁਲ ਬਣਦਾ ਹੈ ਜੋ ਕਿ ਸਮੀਖਿਅਕ ਦਾ ਵਾਸਤਵਿਕ ਕੰਮ ਅਤੇ ਪਹਿਲੀ ਜ਼ਿੰਮੇਵਾਰੀ ਹੁੰਦੀ ਹੈ । ਇਸ ਪੱਧਤੀ ਦੀਆਂ ਸੀਮਾਵਾਂ ਤਾਂ ਆਪਣੇ ਆਪ ਸਪੱਸ਼ਟ ਹਨ । ਇਸ ਪ੍ਰਕਾਰ ਦੇ ਸੂਤਰਾਂ ਦੁਆਰਾ ਨਾ ਤਾਂ ਕਿਸੇ ਕਵੀ ਜਾਂ ਕਾਵਿ ਦੀ ਪੂਰੀ ਤਰ੍ਹਾਂ ਸਮੀਖਿਆ ਸੰਭਵ ਹੈ, ਨਾ ਹੀ ਵਿਵੇਚਨ ਵਿਸ਼ਲੇਸ਼ਣ ਦੇ ਅਭਾਵ ਕਰਕੇ ਇਸ ਪ੍ਰਕਾਰ ਦੀ ਸਮੀਖਿਆ ਵਿਚ 'ਸੰਤੁਲਨ' ਹੀ ਰਹਿ ਸਕਦਾ ਹੈ । ਫਿਰ ਵੀ ਮੱਧਕਾਲੀਨ ਸਮੀਖਿਆ ਦੀ ਦੇਣ ਨੂੰ ਨਕਾਰਿਆ ਨਹੀਂ ਜਾ ਸਕਦਾ । ਮੱਧਯੁਗੀਨ ਸਮੀਖਿਆ ਦੀ ਉਪਯੋਗਤਾ ਅਤੇ ਮਹੱਤਾ ਦੇ ਕਈ ਕਾਰਣ ਪ੍ਰਸਤੁਤ ਕੀਤੇ ਜਾ ਸਕਦੇ ਹਨ । ਪਹਿਲਾ ਕਾਰਣ ਤਾਂ ਇਹ ਹੈ ਕਿ ਇਸ ਯੁਗ ਦੇ ਸਮੀਖਿਅਕ ਆਪ ਵੀ ਸੁਹਿਰਦ ਕਵੀ ਅਤੇ ਭਾਵੁਕ ਕਲਾਕਾਰ ਸਨ । ਇਸ ਤਰ੍ਹਾਂ ਉਹ ਵਿਵੇਚਨ ਅਧੀਨ ਕ੍ਰਿਤੀ ਜਾ ਆਲੋਚਨਾ ਅਧੀਨ ਕਵੀ ਦੇ ਅੰਤਰ ਮਨ ਵਿਚ ਪ੍ਰਵੇਸ਼ ਕਰਨ ਦੇ ਪੂਰਣ ਸਮਰਥ ਸਨ । ਦੂਜੇ, ਇਹ ਆਲੋਚਕ ਆਪਣੇ ਯੁਗ ਦੇ ਪਰਿਵੇਸ਼ ਤੋਂ ਜਾਣੂ ਸਨ, ਯੁਗ-ਬੋਧ ਨਾਲ ਜੁੜੇ ਸਨ, ਇਸ ਲਈ ਆਲੋਚਨਾ ਅਧੀਨ ਰਚਨਾਵਾਂ ਦੀ ਸਮੀਖਿਆ ਵਿਚ ਉਨ੍ਹਾਂ ਦੀ ਦ੍ਰਿਸ਼ਟੀ ਭਰਮ ਰਹਿਤ ਸੀ । ਤੀਜੇ, ਇਹ ਸਮੀਖਿਅਕ ਕ੍ਰਿਤੀ ਦੀ ਪਰਖ ਉਸ ਦੇ ਵਿਵੇਚਿਤ ਵਿਸ਼ੇ ਜਾਂ ਕੱਥ ਅਤੇ ਸ਼ਿਲਪ ਦੇ ਆਧਾਰ ਤੇ ਕਰਦੇ ਸਨ, ਨਾ ਕਿ ਬਾਹਰਲੇ ਜਾਂ

ਆਰੋਪਿਤ ਮਾਨਦੰਡਾਂ ਦੇ ਆਧਾਰ ਤੇ ਇਨ੍ਹਾਂ ਸਮੀਖਿਅਕਾਂ ਦੀ ਸਮੀਖਿਆ ਜ਼ਿਆਦਾਤਰ ਨਿਰਪੱਖ ਹੀ ਰਹੀ। ਚੌਥੇ, ਆਧੁਨਿਕ ਯੁਗ ਦੀ 'ਪ੍ਰਭਾਵ-ਵਾਦੀ' ਅਤੇ 'ਤੁਲਨਾਤਮਕ' ਸਮੀਖਿਆ ਦੇ ਬੀਜ ਵੀ ਮੱਧਯੁਗੀਨ ਸਮੀਖਿਆ ਵਿਚ ਹੀ ਫੁਟਦੇ ਲਭੇ ਜਾ ਸਕਦੇ ਹਨ। ਇਸ ਤਰ੍ਹਾਂ ਮੱਧਯੁਗੀਨ ਸਮੀਖਿਆ ਦੀਆਂ ਇਨ੍ਹਾਂ ਪ੍ਰਵਿੱਰਤੀਆਂ ਦੇ ਪ੍ਰਕਾਸ਼ ਵਿਚ ਸੂਰਦਾਸ ਸੰਬੰਧੀ ਸਮੀਖਿਆ-ਮੁੱਲਾਂਕਣ ਨੂੰ ਵੀ ਦੇਖਿਆ ਜਾਣਾ ਚਾਹੀਦਾ ਹੈ।

ਸੂਰਦਾਸ ਦੇ ਕਾਵਿ ਦੇ ਵਿਸ਼ੇ ਵਿਚ ਸਭ ਤੋਂ ਪਹਿਲਾਂ ਪ੍ਰਸਿੱਧ ਭਗਤ ਨਾਭਾ ਦਾਸ ਦੇ ਮਤ ਨੂੰ ਪ੍ਰਸਤੁਤ ਕਰਦੇ ਹਾਂ :

ਉਕਤੀ ਚੋਜ ਅਨੁਪ੍ਰਾਸ ਬਰਨ ਅਸਥਤੀ ਅਤਿ ਭਾਰੀ।
ਬਚਨ ਪ੍ਰੀਤਿ ਨਿਰਬਾਹ ਅਰਥ ਅਦਭੁਤ ਤੁਕ ਧਾਰੀ।
ਪ੍ਰਤਿਬਿੰਬਿਤ ਦਿਵ ਦ੍ਰਿਸ਼ਟਿ ਹ੍ਰਿਦਯ ਹਰਿ ਲੀਲਾ ਭਾਸੀ।
ਜਨਮ ਕਰਮ ਗੁਨ ਰੂਪ ਸਬੈ ਰਸਨਾ ਪਰਕਾਸੀ।
ਬਿਮਲ ਬੁੱਧੀ ਗੁਨ ਔਰ ਕੀ ਜੋ ਵਹ ਗੁਨ ਸ੍ਰਵਨਨਿ ਧਰੈ।
ਸੂਰ ਕਬਿੱਤ ਸੁਨਿ ਕੌਨ ਕਵਿ ਜੋ ਨਹਿ ਸਿਰ ਚਾਲਨ ਕਰੈ।[9]

ਨਾਭਾਦਾਸ ਦੇ ਇਸ ਪੱਦ ਵਿਚ ਸੂਰਦਾਸ ਦੀ ਭਾਵ ਸੰਪੱਤੀ ਦਾ, ਉਸ ਦੀ ਭਾਸ਼ਾ-ਸ਼ਿਲਪਗਤ ਵਿਸ਼ਿਸ਼ਟਤਾ ਦਾ, ਉਸ ਦੀ ਜੀਵਨ ਦ੍ਰਿਸ਼ਟੀ ਦਾ ਅਤੇ ਤਤਕਾਲੀਨ ਕਵੀ ਸਮਾਜ ਵਿਚ ਸੂਰਦਾਸ ਦੀ ਪ੍ਰਤਿਸ਼ਠਾ ਦਾ ਤਾਂ ਬੋਧ ਹੁੰਦਾ ਹੀ ਹੈ, ਸਮੀਖਿਅਕ ਨਾਭਾਦਾਸ ਦੀ ਸੁਹਿਰਦਤਾ, ਅਧਿਐਨ-ਮਨਨਸ਼ੀਲਤਾ ਅਤੇ ਕਾਵਿ ਨਿਪੁਣਤਾ ਦਾ ਸਪੱਸ਼ਟ ਗਿਆਨ ਹੋ ਜਾਂਦਾ ਹੈ। ਨਾਭਾਦਾਸ ਦੀ ਉਕਤ ਸਮੀਖਿਆ ਦੇ ਸੰਬੰਧ ਵਿਚ ਆਚਾਰਯ ਚੰਦ੍ਰਾਬਲੀ ਦਾ ਕਥਨ ਧਿਆਨਯੋਗ ਹੈ, "ਸੂਰ ਦਾ ਪਰਿਚਯ ਪਾ ਕੇ ਉਸ ਨੂੰ ਸੰਤੋਖ ਹੋਇਆ ਜਾਂ ਨਹੀਂ ਇਹ ਤਾਂ ਅਸੀਂ ਨਹੀਂ ਕਹਿ ਸਕਦੇ, ਪਰ ਇਤਨਾ ਜ਼ਰੂਰ ਜਾਣਦੇ ਹਾਂ ਕਿ ਇਸ ਤੋਂ ਚੰਗਾ ਅਤੇ ਇਤਨਾ ਸੰਖਿਪਤ ਪਰਿਚਯ ਅਜੇ ਤਕ ਆਪ ਨੂੰ ਕਿਧਰੋਂ ਹੋਰ ਦਿਖਾਈ ਵੀ ਨਹੀਂ, ਦਿੱਤਾ ਹੋਵੇਗਾ। ਧਿਆਨ ਨਾਲ ਸੁਣਨ ਦੀ ਗੱਲ ਇਹ ਹੈ ਕਿ ਨਾਭਾਦਾਸ ਨੇ ਸੂਰ ਦੇ ਕਵੀ ਰੂਪ ਨੂੰ ਦਿਖਾ ਦਿੱਤਾ ਹੈ, ਪਰ ਉਸ ਦੇ ਭਗਤ ਰੂਪ ਨੂੰ ਸਮੇਟ ਕੇ ਉਸੇ ਵਿਚ ਝਲਕਾਇਆ ਹੈ। ਨਾਭਾਦਾਸ ਸੂਰ ਨੂੰ ਕਵੀ ਦੀ ਕੋਟੀ ਵਿਚ ਰਖਦੇ ਹਨ ਅਤੇ ਉਸੇ ਨੂੰ ਉਸ ਦੀ ਮਹੱਤਾ ਦਾ ਆਧਾਰ ਸਮਝਦੇ ਹਨ ਪਰ ਨਾਲ ਹੀ ਇਹ ਵੀ ਦਿਖਾ ਦੇਣਾ ਚਾਹੁੰਦੇ ਹਨ ਕਿ ਉਨ੍ਹਾਂ ਦੀ ਬਾਣੀ ਵਿਚ ਇਹ ਸ਼ਕਤੀ ਹੈ ਕਿ ਉਸ ਨਾਲ ਹੋਰਾਂ ਦੀ ਬੁੱਧੀ ਸ਼ੁੱਧ ਹੋ ਜਾਂਦੀ ਹੈ ਅਤੇ ਉਨ੍ਹਾਂ ਦੇ ਗੁਣ ਵੀ ਨਿਰਮਲ ਹੋ ਜਾਂਦੇ ਹਨ।"[10]

ਸੂਰ ਦਾ ਕਾਵਿ ਬ੍ਰਜਮੰਡਲ ਦੀ ਰੀਤੀ-ਨੀਤੀ, ਉਥੋਂ ਦੇ ਜਨ-ਜੀਵਨ ਦਾ ਪ੍ਰਮਾਣਿਕ ਦਸਤਾਵੇਜ਼ ਤਾਂ ਹੈ ਹੀ, ਗੋਪੀਆਂ ਦੇ ਪਵਿਤਰ ਪ੍ਰੇਮ ਦਾ ਵਿਸ਼ਾਲ ਸਾਗਰ ਵੀ ਹੈ। ਇਸ ਤੱਥ ਨੂੰ ਕਵੀ ਸੂਰਦਾਸ ਨੇ ਇਨ੍ਹਾਂ ਸ਼ਬਦਾਂ ਵਿਚ ਪ੍ਰਸਤੁਤ ਕੀਤਾ ਹੈ :

ਪਰਮਾਨੰਦ ਅਰੁ ਸੂਰ ਮਿਲਿ, ਗਾਈ ਸਬ ਬ੍ਰਜ ਰੀਤਿ।
ਭੂਲਿ ਜਾਤ ਵਿਧਿ ਭਜਨ ਕੀ, ਸੁਨਿ ਗੋਪਿਨ ਕੀ ਪ੍ਰੀਤਿ।[11]

ਸੂਰਦਾਸ ਦੁਆਰਾ ਵਰਣਿਤ ਗੋਪੀਆਂ ਦੇ ਪ੍ਰੇਮ ਦੀ ਵਿਲਖਣਤਾ ਅਤੇ ਬ੍ਰਜ ਦੀ ਰੀਤੀ-

ਨੀਤੀ ਦੇ ਵਰਣਨ ਸੰਬੰਧੀ ਦੋ ਹੋਰ ਪੱਖਾਂ ਵਲ ਧ੍ਰੁਵਦਾਸ ਨੇ ਸਾਡਾ ਧਿਆਨ ਦਿਵਾਇਆ ਹੈ ਜੋ ਨਿਸਚੇ ਹੀ ਸੂਰ ਦੇ ਕਾਵਿ ਵਿਚ ਪ੍ਰਵੇਸ਼ ਕਰਨ ਦੇ ਪ੍ਰੇਰਕ ਤੱਤ ਮੰਨੇ ਜਾ ਸਕਦੇ ਹਨ।

ਰਾਜਸਥਾਨ ਦੇ ਇਕ ਕਵੀ ਰਾਘਵਦਾਸ ਨੇ ਆਪਣੀ ਭਗਤਮਾਲ ਵਿਚ ਸੂਰਦਾਸ ਦੇ ਸੰਬੰਧ ਵਿਚ ਲਿਖਿਆ ਹੈ :

ਰਾਮਾਇਣ ਭਾਗੌਤ ਭਗਤੀ ਦਸ਼ਧਾ ਸੁਨਿ ਸਾਰੀ ।
ਸੁ ਪ੍ਰਸਤਾਵ ਕੋ ਪੁੰਜ ਚੋਜ-ਚੁਣ ਕਾੜੀ ਨ੍ਯਾਰੀ ।
ਸਕਲ ਪ੍ਰਾਕ੍ਰਿਤ ਸੰਸਕ੍ਰਿਤ ਸਿੰਧੁ ਸਮੁ ਮਥ੍ਯੋ ਸਵਾਯੋ ।
ਕਰੁਣਾ ਪ੍ਰੇਮ ਵਿਯੋਗ ਆਦਿ ਅਨੁਕ੍ਰਮ ਸੋ ਗਾਯੋ ।
ਬਾਲਮੀਕਿ ਕ੍ਰਿਤ ਵਿਆਸ ਕ੍ਰਿਤ 'ਰਾਘਵ' ਪਦ ਪਟਤਰ ਧਰੈਂ ।
ਸੁਨਤ ਸੂਰ ਕੀ ਕਾਵ੍ਯ ਕਵਿ ਸਿਰ ਧੁਨ ਰੁ ਧਨਿ ਧਨਿ ਕਰੈ ।[12]

ਸਪੱਸ਼ਟ ਹੀ ਰਾਘਵ ਦਾਸ ਨੇ ਸੂਰ ਦੇ ਪ੍ਰੇਰਣਾ ਸ੍ਰੋਤਾਂ, ਭਗਤੀ ਭਾਵਨਾ, ਕਾਵਿ ਸੌਂਦਰਯ ਅਤੇ ਰਸ ਦ੍ਰਿਸ਼ਟੀ ਅਤੇ ਉਸ ਦੀ ਮਹੱਤਾ ਦਾ ਪ੍ਰਤਿਪਦਾਨ ਕੀਤਾ ਹੈ। ਸ਼ੈਲੀ ਦੀ ਦ੍ਰਿਸ਼ਟੀ ਤੋਂ ਨਾਭਾ ਦਾਸ ਦਾ ਅਨੁਸਰਣ ਕਰਦੇ ਹੋਇਆਂ ਵੀ ਰਾਘਵ ਦਾਸ ਦੀ ਸਮੀਖਿਆ ਜ਼ਿਆਦਾ ਵਿਆਪਕ ਕਹੀ ਜਾ ਸਕਦੀ ਹੈ :

ਮਹਾਰਾਜ ਰਘੁਰਾਜ ਸਿੰਘ ਨੇ ਆਪਣੀ ਵੱਡਆਕਾਰੀ ਕ੍ਰਿਤੀ 'ਭਗਤਮਾਲ' (ਰਾਮ ਰਾਸਿਕਾਵਲੀ) ਵਿਚ ਸੂਰਦਾਸ ਨੂੰ ਕਾਵਿ ਗਗਨ ਦਾ ਸੂਰਜ ਅਤੇ ਭਗਤਜਨਾਂ ਲਈ ਜੀਵਨ ਮੂਲ ਦਸਦੇ ਹੋਏ ਸੂਰ ਦੇ ਪ੍ਰਭਾਵ ਅਤੇ ਮਹੱਤਵ ਦਾ ਵਰਣਨ ਕੀਤਾ ਹੈ :

ਕਵਿ ਕੁਲ ਕੋਕ ਕੁੰਜ ਪਾਯ ਕੇ ਕਿਰਿਨ ਕਾਵ੍ਯ,
ਵਿਕਸੇ ਵਿਨੋਦਿਤ ਹ੍ਵੈ ਨੇਰ ਔਰ ਦੂਰ ਕੇ ।
ਸੁਖਿਗੋ ਅਗ੍ਯਾਨ ਪੰਕ ਮੰਦ ਭੋ ਮਯੰਕ ਮੋਹ,
ਵਿਸ਼ਯ ਵਿਕਾਰ ਅੰਧਕਾਰ ਮਿਟੈ ਕੂਰ ਕੇ ।
ਹਰਿ ਕੀ ਵਿਮੁਖਤਾਈ ਰਜਨੀ ਪਰਾਇ ਗਈ,
ਮੂਕ ਭਯੇ ਕੁਕਵਿ ਉਲੂਕ ਰਸ ਝੂਰ ਕੇ ।
ਛਾਯੋ ਤੇਜ ਪ੍ਰੇਮ ਪ੍ਰਹਮੀ ਮੇਂ ਰਘੁਰਾਜ ਨੂਰ,
ਹਰਿਜਨ ਜੀਵ ਭੂਰ ਉਦੈ ਸੂਰ ਸੂਰ ਕੇ ।[13]

ਭਾਰਤੇਂਦੂ ਹਰਿਸ਼ਚੰਦ੍ਰ ਨੇ ਵੀ 'ਉਤਰਾਰਧ ਭਗਤਮਾਲ' ਵਿਚ ਸੂਰਦਾਸ ਦੇ ਵਿਅਕਤਿਤਵ ਅਤੇ ਕ੍ਰਿਤਿਤਵ ਦੇ ਸੰਬੰਧ ਵਿਚ ਮਹੱਤਵਪੂਰਨ ਵਿਚਾਰ ਵਿਅਕਤ ਕੀਤੇ ਹਨ :

ਬਲਭ ਸਾਗਰ ਬਿੱਠਲ ਜਾਹਿ ਜਹਾਜ ਬਖਾਨ੍ਯੌ ।
ਜਗ ਕਵਿਕੁਲ ਮਦ ਹਰ੍ਯੌਂ ਪ੍ਰੇਮ ਨੀਕੇ ਪਹਿਚਾਨ੍ਯੌ ।
ਏਕ ਵ੍ਰਿਤੀ ਨਿਤ, ਸਵਾ ਲਾਖ ਹਰਿ ਪਦ ਰਚਿ ਗਏ ।
ਸ੍ਰੀ ਵੱਲਭ, ਵੱਲਭ ਅਭੇਦ ਕਰਿ ਪ੍ਰਗਟ ਜਨਾਏ ।
ਜਾ ਪਦ ਬਲ ਅਬਲੌਂ ਨਰ ਸਕਲ, ਗਾਇ ਗਾਇ ਹਰਿਗੁਣ ਜਿਯੌ ।
ਅਦ੍ਯ ਨਿਕਰ ਸੂਰ ਕਰ ਸੂਰ ਪਥ, ਸੂਰ ਸੂਰ ਜਗ ਮੈਂ ਉਧੌ ।[14]

ਮਹਾਰਾਜ ਰਘੂ ਰਾਜ ਸਿੰਘ ਅਤੇ ਭਾਰਤੇਂਦੂ ਹਰਿਸ਼ਚੰਦ੍ਰ ਦੁਆਰਾ ਵਿਅਕਤ ਭਾਵਾਂ ਵਿਚ

ਸੂਰ ਪ੍ਰਤਿ ਸ਼ਰਧਾ ਦੀ ਅਤਿ ਅਧਿਕਤਾ ਜ਼ਰੂਰ ਆ ਗਈ ਹੈ, ਪਰ ਸੂਰ ਦੇ ਵਿਅਕਤਿਤਵ ਦੇ ਕਈ ਪੱਖਾਂ ਦਾ ਉਦਘਾਟਨ ਵੀ ਇਨ੍ਹਾਂ ਨੇ ਕੀਤਾ ਹੈ। ਉਨ੍ਹੀਂ ਦਿਨੀਂ ਸਮੀਖਿਅਕਾਂ ਨੂੰ ਕਾਲਿਕ ਦ੍ਰਿਸ਼ਟੀ ਤੋਂ ਆਧੁਨਿਕ ਕਾਲੀਨ ਮੰਨਿਆ ਜਾਂਦਾ ਹੈ ਪਰ ਭਾਵ ਬੋਧ, ਪ੍ਰਵਿੱਤੀ, ਵਿਸ਼ੇ-ਵਸਤੂ ਅਤੇ ਰਚਨਾ-ਸ਼ੈਲੀ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਦੀਆਂ ਟੂਕਾਂ ਲਈ ਵਰਤੀਆਂ ਗਈਆਂ ਰਚਨਾਵਾਂ ਮੱਧਕਾਲੀਨਤਾ ਦਾ ਵੀ ਆਭਾਸ ਦਿੰਦੀਆਂ ਹਨ। ਹਿੰਦੀ ਜਗਤ ਵਿਚ ਆਧੁਨਿਕ ਕਾਲ ਦੇ ਅੰਤਰਗਤ ਭਾਰਤੇਂਦੂ ਯੁਗ ਵਿਚ ਹਿੰਦੀ ਸਮੀਖਿਆ ਦਾ ਆਰੰਭ ਮੰਨਿਆ ਜਾਂਦਾ ਹੈ।[15] ਸਾਡੇ ਇਸ ਖੋਜ-ਪੱਤਰ ਤੋਂ ਸਪੱਸ਼ਟ ਹੈ ਕਿ ਇਹ ਧਾਰਨਾ ਮੰਨਣਯੋਗ ਨਹੀਂ ਹੋ ਸਕਦੀ। ਹਿੰਦੀ ਸਮੀਖਿਆ ਦਾ ਆਰੰਭ ਸਾਨੂੰ ਮੱਧਕਾਲ ਵਿਚ ਹੀ ਮੰਨਣਾ ਹੋਵੇਗਾ। ਉਂਜ ਵੀ ਭਾਰਤੇਂਦੂ ਯੁਗੀਨ ਸਮੀਖਿਆ ਵੀ ਪ੍ਰਭਾਵ-ਵਾਦੀ ਸਮੀਖਿਆ ਹੀ ਹੈ ਜੋ ਕਿ ਮੱਧਕਾਲੀਨ ਸਮੀਖਿਆ ਦੀ ਅਨੁਗਾਮੀ ਹੈ।

ਹੁਣ ਤਕ ਸੂਰਦਾਸ ਦੇ ਕਾਵਿ ਦੀ ਸਮੀਖਿਆ ਕਰਨ ਵਾਲੀਆਂ ਜਿਨ੍ਹਾਂ ਕ੍ਰਿਤੀਆਂ ਨੂੰ ਲਿਆ ਗਿਆ ਹੈ ਉਹ ਸਾਰੀਆਂ 'ਭਗਤਮਾਲ' ਨਾਮੀ ਰਚਨਾਵਾਂ ਹਨ। ਭਗਤਮਾਲ ਤੋਂ ਭਿੰਨ ਰਚਨਾਵਾਂ ਵਿਚ ਵੀ ਸੂਰ-ਸਮੀਖਿਆ ਸੰਬੰਧੀ ਪ੍ਰਸੰਗ ਦੇਖੇ ਜਾ ਸਕਦੇ ਹਨ। ਕਵੀਵਰ ਭਿਖਾਰੀ ਦਾਸ ਨੇ ਬ੍ਰਜ ਭਾਸ਼ਾ ਦੇ ਪ੍ਰਯੋਗ ਕਰਨ ਵਿਚ ਨਿਪੁਣ ਕਵੀਆਂ ਦੀ ਜੋ ਸੂਚੀ 'ਕਾਵਿ ਨਿਰਣਯ'[16] ਵਿਚ ਪ੍ਰਸਤੁਤ ਕੀਤੀ ਹੈ, ਉਸ ਸੂਚੀ ਵਿਚ ਪਹਿਲਾ ਨਾਂ ਸੂਰਦਾਸ ਦਾ ਹੈ। ਸੂਰਦਾਸ ਦੇ ਸੰਬੰਧ ਵਿਚ ਬਾਕੀਆਂ ਦੇ ਮੁਕਾਬਲੇ ਅਧਿਕ ਪ੍ਰਚਲਿਤ ਉਕਤੀਆਂ ਹਨ :

ਸੂਰ ਸੂਰ ਤੁਲਸੀ ਸਸਿ ਉਡਗਨ ਕੇਸ਼ਵ ਦਾਸ।
ਅਬ ਕੇ ਕਵਿ ਖਦਯੋਤ ਸਮ ਜਹੰ ਤਹੰ ਕਰਤ ਪ੍ਰਕਾਸ਼।[17]

ਅਤੇ :

ਸਾਰ ਸਾਰ ਸਭ ਸੂਰਾ ਕਹਿਗਾ ਤੁਲਸੀ ਕਹੀ ਅਨੂਠੀ।
ਬਚੀ ਖੁਚੀ ਸਭ ਜੁਲ੍ਹਾ ਕਹਿਗਾ ਔਰ ਕਹੀ ਜੋ ਜੂਠੀ।[18]

ਇਨ੍ਹਾਂ ਦੋਹਾਂ ਉਕਤੀਆਂ ਨਾਲ ਸਹਿਮਤੀ-ਅਸਹਿਮਤੀ ਦਾ ਪ੍ਰਸ਼ਨ ਉਠਣਾ ਨਿੱਤਾਂਤ ਸੁਭਾਵਿਕ ਹੈ ਪਰ ਇਨ੍ਹਾਂ ਕਥਨਾਂ ਦੇ ਰਚੈਤਿਆਂ ਨੇ ਸੂਰਦਾਸ ਨੂੰ ਹਿੰਦੀ ਦਾ ਸਿਰਮੌਰ ਕਵੀ ਸਵੀਕਾਰ ਕੀਤਾ ਹੈ। ਸੂਰਦਾਸ ਦੇ ਕਾਵਿ ਦੀ ਸ੍ਰੇਸ਼ਠਤਾ, ਉਸ ਦੀ ਲੋਕ ਪ੍ਰਿਯਤਾ ਅਤੇ ਮਹੱਤਾ ਨੂੰ ਸੀਸ ਨਿਵਾਇਆ ਹੈ। ਇਨ੍ਹਾਂ ਉਕਤੀਆਂ ਵਿਚ ਤੁਲਨਾਤਮਕ ਆਲੋਚਨਾ ਦੇ ਬੀਜ ਵੀ ਵੇਖੇ ਜਾ ਸਕਦੇ ਹਨ।

ਇਹ ਪਹਿਲਾਂ ਹੀ ਸਵੀਕਾਰ ਕੀਤਾ ਜਾ ਚੁਕਾ ਹੈ ਕਿ ਮੱਧਕਾਲੀਨ ਸਮੀਖਿਆ ਦੀਆਂ ਆਪਣੀਆਂ ਸੀਮਾਵਾਂ ਹਨ ਪਰ ਉਪਰੋਕਤ ਆਲੋਚਕਾਂ ਨੇ ਆਪਣੀ ਅਪੂਰਵ ਸੁਹਿਰਦਤਾ, ਕਾਵਿ-ਮਰਮਗੱਤਾ ਅਤੇ ਸੂਖਮ ਦ੍ਰਿਸ਼ਟੀ ਦੁਆਰਾ ਸੂਰਦਾਸ ਦੇ ਵਿਅਕਤਿਤਵ ਅਤੇ ਕ੍ਰਿਤਿਤਵ ਦਾ ਜੋ ਮੁੱਲਾਂਕਣ ਕੀਤਾ ਹੈ, ਉਹ ਨਿਸਚੇ ਹੀ ਮਹੱਤਵ-ਪੂਰਣ ਹੈ। ਅੰਤ ਵਿਚ ਅਸੀਂ ਸੂਰਦਾਸ ਦੇ ਪਦਿਆਂ ਦੀ ਮਹਿਮਾ ਸੰਬੰਧੀ ਸੁਪ੍ਰਸਿੱਧ ਗਾਇਕ ਤਾਨਸੇਨ ਦਾ ਉਹ ਕਥਨ ਪੇਸ਼ ਕਰ ਰਹੇ ਹਾਂ ਜੋ ਸ਼ਾਇਦ ਹਿੰਦੀ ਸਮੀਖਿਆ ਦਾ ਸਭ ਤੋਂ ਪਹਿਲਾ ਉਦਾਹਰਣ ਹੈ :

ਕਿਧੌਂ ਸੂਰ ਕੋ ਸਰ ਲਗ੍ਯੋ, ਕਿਧੌਂ ਸੂਰ ਕੀ ਪੀਰ।
ਕਿਧੌਂ ਸੂਰ ਕੋ ਪਦ ਸੁਨ੍ਯੋ, ਤਨ ਮਨ ਧੁਨਤ ਸ਼ਰੀਰ।[19]

## ਸੰਦਰਭ-ਸੰਕੇਤ


1. ਰਾਜਕੀਯ ਪੁਸਤਕਾਲਯ, ਵਾਰਾਣਾਸੀ, ਹੱਥ-ਲਿਖਿਤ ਪ੍ਰਤਿ, ਲਿ. ਸੰਮਤ 1874
2. ਨਵਲ ਕਿਸ਼ੋਰ ਪ੍ਰੈਸ, ਲਖਨਊ ਤੋਂ ਮੁਦ੍ਰਿਤ, ਮੁਦ੍ਰਣ ਸੰਨ 1911
3. ਰਾਜਕੀਯ ਪੁਸਤਕਾਲਯ, ਦਤਿਯਾ, ਹੱਥ-ਲਿਖਿਤ, ਲਿ. ਸੰਮਤ 1880
4. ਨਵਲ ਕਿਸ਼ੋਰ ਪ੍ਰੈਸ, ਲਖਨਊ ਤੋਂ ਮੁਦ੍ਰਿਤ, ਮੁਦ੍ਰਣ ਸੰਮਤ 1886
5. ਡਾ. ਸ਼ਰਣ ਬਿਹਾਰੀ ਗੋਸ੍ਵਾਮੀ (ਬਿੰਦ੍ਰਾਬਨ) ਦੇ ਕੋਲ।
6. ਸ੍ਰੀ ਵਿਯੋਗੀ ਹਰਿ (ਸੰ.) 'ਬ੍ਰਜ ਮਾਧੁਰੀ ਸਾਰ', ਪੰਨਾ 1285 ਉਤੇ ਉਧਰਿਤ।
7. ਸ੍ਰੀ ਰਘੁਨੰਦਨ ਸ਼ਾਸਤ੍ਰੀ (ਸੰ.) 'ਕਾਵਿ ਕਾਦੰਬਰੀ' ਭੂਮਿਕਾ, ਪੰਨਾ 20 ਉਤੇ ਉਧਰਿਤ।
8. ਸੰਤ ਸੁੰਦਰ ਦਾਸ, 'ਸੁੰਦਰ ਵਿਲਾਸ', ਪੰਨਾ 48
9. ਨਾਭਾਦਾਸ 'ਭਗਤਮਾਲ', ਪਦ 73
10. ਚੰਦ੍ਰਬਲੀ ਪਾਂਡੇਯ, 'ਵਿਚਾਰ ਵਿਮਰਸ਼', ਪੰਨਾ 124
11. ਧ੍ਰੁਵਦਾਸ, ਭਗਤਨਾਮਾਵਲੀ, ਦੋਹਾ 95
12. ਰਾਘਵਦਾਸ ਭਗਤਮਾਲ, ਪਦ 295
13. ਰਘੁਰਾਜ ਸਿੰਘ, 'ਰਾਮ ਰਸਿਕਵਾਲੀ ਭਗਤਮਾਲ', ਪੰਨਾ 618
14. ਭਾਰਤੇਂਦੂ ਹਰਿਸ਼ਚੰਦ੍ਰ, 'ਉਤਰਾਰਧ ਭਗਤਮਾਲਾ', ਪਦ ਸੰ. 20
15. ਹਿੰਦੀ ਸਾਹਿਤ੍ਯ ਕਾ ਇਤਿਹਾਸ (ਸੰ.) ਡਾ. ਨਗੇਂਦ੍ਰ, ਪੰਨਾ 486
16. ਭਿਖਾਰੀ ਦਾਸ, 'ਕਾਵਿ ਨਿਰਣਯ', ਪੰਨਾ 7
17. ਡਾ. ਭਗੀਰਥ ਮਿਸ਼੍ਰ, 'ਕਲਾ ਸਾਹਿਤ੍ਯ ਔਰ ਸਮੀਕ੍ਸ਼ਾ', ਪੰਨਾ 237
18. ਉਹੀ, ਪੰਨਾ 237 ਉਤੇ ਉਧਰਿਤ।
19. ਸ਼੍ਯਾਮ ਕਪੂਰ, 'ਪ੍ਰਾਚੀਨ ਕਵਿ ਔਰ ਉਨਕਾ ਕਾਵ੍ਯ ਵੈਭਵ', ਪੰਨਾ 64 ਉਤੇ ਉਧਰਿਤ।

# ਸੂਰਦਾਸ ਦਾ ਰਾਮ-ਕਾਵਿ

ਡਾ. ਚਰਣ ਦਾਸ ਸ਼ਾਸਤ੍ਰੀ

ਮੱਧਕਾਲੀਨ ਭਗਤ ਕਵੀਆਂ ਦੀ ਮੂਲ ਚੇਤਨਾ ਪਰਸਪਰ ਮੇਲ ਮਿਲਾਪ ਦੀ ਸਾਧਨਾ ਤੇ ਹੀ ਆਧਾਰਿਤ ਹੈ। ਭਾਰਤੀ ਆਸਥਾ ਦੇ ਹੋਰ ਉਪਾਸ੍ਯ ਇਸ਼ਟ-ਦੇਵਾਂ ਪ੍ਰਤਿ ਅਵਿਰੋਧ ਭਾਵਨਾ ਨਾਲ ਆਪਣੇ ਇਸ਼ਟ-ਦੇਵ ਪ੍ਰਤਿ ਅਡਿਗ ਨਿਸ਼ਠਾ ਇਨ੍ਹਾਂ ਭਗਤ ਕਵੀਆਂ ਦੀ ਸਾਧਨਾ ਦਾ ਪ੍ਰਮੁਖ ਅੰਗ ਰਿਹਾ ਹੈ। ਸੰਤ ਸ਼ਿਰੋਮਣੀ ਮਹਾਤਮਾ ਕਬੀਰ ਵੀ ਨਿਰਗੁਣ-ਉਪਾਸਕ ਹੁੰਦੇ ਹੋਏ ਨਾਮ ਉਪਾਸਨਾ ਵਿਚ ਲੀਨ ਰਹੇ, ਇਹ ਗੱਲ ਉਕਤ ਤੱਥ ਨੂੰ ਹੀ ਪੇਸ਼ ਕਰਦੀ ਹੈ। ਸਾਕਾਰ ਉਪਾਸਨਾ ਦੇ ਪ੍ਰਮੁਖ ਅਤੇ ਸਭ ਨਾਲੋਂ ਅਧਿਕ ਪ੍ਰਸਿੱਧ ਸੂਰ ਅਤੇ ਤੁਲਸੀ ਭਾਵੇਂ ਭਗਤੀ ਦੀਆਂ ਦੋ ਅਲਗ ਧਾਰਾਵਾਂ ਦੀ ਪ੍ਰਤਿਨਿਧਤਾ ਕਰਦੇ ਹਨ, ਪਰ ਉਨ੍ਹਾਂ ਵਿਚੋਂ ਕਿਸੇ ਨੇ ਵੀ ਇਕ ਦੂਜੇ ਦੇ ਆਲਬੰਨ (ਇਸ਼ਟ-ਦੇਵ) ਦੀ ਅਵਗਿਆ ਨਹੀਂ ਕੀਤੀ, ਸਗੋਂ ਉਨ੍ਹਾਂ ਨੇ ਇਕ ਆਲਬੰਨ ਨੂੰ ਪ੍ਰਮੁਖ ਰਖ ਕੇ ਦੂਜੇ ਪ੍ਰਤਿ ਵੀ ਆਪਣੀ ਨਿਸ਼ਠਾ ਨੂੰ ਅਭਿਵਿਅਕਤ ਕੀਤਾ ਹੈ। ਇਹ ਵਖਰੀ ਗੱਲ ਹੈ ਕਿ ਮਹਾਕਵੀ ਸੂਰਦਾਸ ਦਾ ਰਾਮ-ਕਾਵਿ ਵੀ ਉਸੇ ਤਰ੍ਹਾਂ ਅਖੋਂ ਪਰੋਖੇ ਰਿਹਾ ਹੈ ਜਿਸ ਤਰ੍ਹਾਂ ਤੁਲਸੀ ਦਾ ਕ੍ਰਿਸ਼ਣ-ਕਾਵਿ। ਤੁਲਸੀ ਨੇ ਜੋ 'ਹਰਿ ਅਨੰਤ, ਹਰਿ ਕਥਾ ਅਨੰਤਾ, ਕਹਿੰ, ਸੁਨਹਿੰ, ਸਮਝਹਿੰ ਸਤਤਿ–ਸੰਤਾਂ' ਅਤੇ 'ਕਲਪ ਭੇਟ ਹਰਿ ਚਰਿਤ ਸੁਹਾਏ, ਭਾਂਤਿ ਅਨੇਕ ਮੁਨੀਸਨ ਗਾਏ' ਕਹਿ ਕੇ ਰਾਮ-ਕਥਾ ਦੇ ਅਨੰਤ ਤੱਤ ਨੂੰ ਹੀ ਪ੍ਰਗਟ ਕੀਤਾ ਅਤੇ ਉਸੇ ਰਾਮ ਦੀ ਸ਼ਕਤੀ ਨੂੰ ਕ੍ਰਿਸ਼ਣ ਚਰਿਤ੍ਰ ਵਿਚ ਕਲਪਿਤ ਕਰਕੇ ਕ੍ਰਿਸ਼ਣ ਚਰਿਤ੍ਰ ਦਾ ਗਾਇਨ 'ਕਵਿਤਾ-ਵਲੀ' ਅਤੇ 'ਕ੍ਰਿਸ਼ਣ ਗੀਤਾਵਲੀ' ਵਿਚ ਕੀਤਾ ਹੈ, ਤਾਂ ਸੂਰਦਾਸ ਨੇ ਵੀ ਇਸੇ ਲੀਹ ਉਤੇ ਤੁਰਦਿਆਂ ਆਪਣਾ ਰਾਮ-ਕਥਾ ਸੰਬੰਧੀ ਦ੍ਰਿਸ਼ਟੀਕੋਣ ਹੇਠਾਂ ਲਿਖੇ ਛੰਦ ਵਿਚ ਸਪੱਸ਼ਟ ਕੀਤਾ ਹੈ :

ਸੰਤ ਕੋਟੀ ਰਾਮਾਯਨ ਕੀਨੋ ਤਊ ਨ ਲੀਨ੍ਹੋਂ ਪਾਰ।
ਕਹ੍ਯੋ ਵਸਿਸ਼ਠ ਮੁਨਿ ਰਾਮ ਚੰਦ੍ਰ ਸੋਂ ਰਾਮਾਯਨ ਉੱਚਾਰ।
ਕਾਗ ਭੁਸੁੰਡੀ ਗਰੁਨ ਸੋ ਭਾਸ੍ਯੋਂ ਰਾਮ ਚਰਿਤ ਅਵਤਾਰ।
ਸਕਲ ਵੇਦ ਅਰੁ ਸਾਸਤ੍ਰ ਕਹ੍ਯੋ ਹੈ ਰਾਮ ਚੰਦ੍ਰ ਜਸ ਸਾਰ।
ਕਛ ਸੰਛੇਪ ਸੂਰ ਅਬ ਬਰਨਤ ਲਘੁਮਤਿ ਦੁਰਬਲ ਬਾਲ।
ਯਹ ਰਸਨਾ ਪਾਵਨ ਕੇ ਕਾਰਨ ਮੇਟਨ ਭਵ-ਜੰਜਾਲ।

ਸੂਰਦਾਸ ਦੁਆਰਾ ਰਚਿਤ ਰਾਮ-ਕਾਵਿ ਸੰਬੰਧੀ ਛੰਦਾਂ ਨੂੰ 'ਰਾਮ ਚਰਿਤਵਲੀ' ਦਾ ਨਾਂ ਦਿੱਤਾ ਗਿਆ ਹੈ। ਅਸਲ ਵਿਚ, ਸੂਰ ਨੇ ਸੂਰਸਾਗਰ ਦੇ ਨੌਂਵੇਂ ਸਕੰਧ ਵਿਚ ਲਗਭਗ ੨੦੦ ਅਤੇ 'ਸਾਰਾਵਲੀ' ਦੇ ੧੨ ਪਦਿਆਂ ਵਿਚ ਵੀ ਰਾਮ-ਚਰਿਤ ਦਾ ਵਰਣਨ ਕੀਤਾ ਹੈ।

ਉਕਤ ਵਿਵੇਚਨ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਦੋਵੇਂ ਕਵੀ ਕਿਤਨੀ ਸੰਤੁਲਿਤ ਦ੍ਰਿਸ਼ਟੀ ਰਖਦੇ ਸਨ। ਸੂਰਦਾਸ ਦੀ ਭਾਵ-ਗੰਭੀਰਤਾ ਅਤੇ ਅਦੁੱਤੀ ਨਿਸ਼ਠਾ ਲੈਆਤ-ਮਕਤਾ ਦਾ ਜਾਮਾ ਪਾ ਕੇ ਤੁਲਸੀ ਦੇ ਮੁਕਾਬਲੇ ਜ਼ਿਆਦਾ ਵਿਕਸਿਤ ਪ੍ਰਤੀਤ ਹੁੰਦੀ ਹੈ। ਤੁਲਸੀ ਵਿਆਪਕਤਾ ਦੇ ਖੇਤਰ ਵਿਚ ਮਹਾਨ ਹਨ ਤਾਂ ਸੂਰ ਗੰਭੀਰਤਾ ਦੇ ਖੇਤਰ ਵਿਚ। ਸੂਰ ਦਾ ਹਿਰਦਾ ਰਾਮ-ਭਗਤੀ ਦੇ ਗਾਇਨ ਲਈ ਉਸ ਤਰ੍ਹਾਂ ਉਮ੍ਹਲਿਆ ਹੈ ਜਿਸ ਪ੍ਰਕਾਰ ਤੁਲਸੀ ਦਾ ਕ੍ਰਿਸ਼ਣ-ਚਰਿਤ੍ਰ ਦੇ ਕੀਰਤਨ ਵਿਚ, ਪਰ ਕਿਧਰੇ ਕਿਧਰੇ ਤਾਂ ਸੂਰ ਵਿਚ ਕਵਿਤ੍ਵ ਦੀਆਂ ਤੇਜ਼ ਲਾਟਾਂ ਬਲ ਉਠੀਆਂ ਹਨ। ਇਸ ਨਾਲ ਅਜਿਹਾ ਅਨੁਮਾਨ ਹੁੰਦਾ ਹੈ ਕਿ ਮਹਾਪ੍ਰਭੂ ਵੱਲਭਾਚਾਰਯ ਦੇ ਸਤਿਸੰਗ ਵਿਚ ਆਉਣ ਤੋਂ ਪਹਿਲਾਂ ਸੂਰਦਾਸ ਨੇ ਰਾਮ ਪ੍ਰਤਿ ਆਪਣੀ ਦਾਸ੍ਯ ਭਗਤੀ ਨੂੰ ਅਭਿਵਿਅਕਤੀ ਦਿੱਤੀ ਸੀ ਅਤੇ ਬਾਅਦ ਵਿਚ ਉਹ ਕ੍ਰਿਸ਼ਣ ਪ੍ਰਤਿ ਸਖ੍ਯ ਅਤੇ ਮਧੁਰ ਭਾਵਾਂ ਦੇ ਅਭਿਵਿਅੰਜਕ ਬਣ ਗਏ। ਜੇ ਅਜਿਹਾ ਨਾ ਹੋਇਆ ਹੁੰਦਾ ਤਾਂ ਸੂਰ ਵੀ ਰਾਮ-ਕਾਵਿ ਦੀ ਗੰਗਾ ਨੂੰ ਦਾਸ੍ਯਭਗਤੀ 'ਤੇ ਆਧਾਰਿਤ ਕਵਿਤ੍ਵ-ਨਿਧੀ ਦੇ ਅਖੁਟ ਸਮੁੰਦਰ ਵਿਚ ਮਿਲਾ ਕੇ ਅਦੁੱਤੀ ਉਦਮ ਦਾ ਜਸ ਖਟਦੇ। ਸੂਰਦਾਸ ਦਾ ਮੌਲਿਕ ਦ੍ਰਿਸ਼ਟੀਕੋਣ ਇਹ ਹੈ ਕਿ ਉਹ ਰਾਮ ਅਤੇ ਕ੍ਰਿਸ਼ਣ ਵਿਚ ਕੋਈ ਫ਼ਰਕ ਨਹੀਂ ਦਸਦੇ। ਇਹੀ ਸਥਿਤੀ ਸੀਤਾ ਅਤੇ ਰਾਧਾ ਦੀ ਵੀ ਹੈ। ਸੂਰ ਨੇ ਇਕ ਪਦ ਵਿਚ ਰਾਮ ਅਤੇ ਕ੍ਰਿਸ਼ਣ ਦੀ ਯੁਗ-ਪਦ ਉਸਤਤ ਕੀਤੀ ਹੈ। ਇਸ ਦੀ ਪੁਸ਼ਟੀ ਮਹਾਪ੍ਰਭੂ ਵੱਲਭਾਚਾਰਯ ਦੇ ਇਸ ਸਿੱਧਾਂਤ ਨਾਲ ਕੀਤੀ ਜਾ ਸਕਦੀ ਹੈ ਕਿ ਬ੍ਰਹਮ ਦੇ ਦੋ ਰੂਪਾਂ-ਮਰਯਾਦਾ ਰੂਪਾਂ ਅਤੇ ਰਸੇਸ਼ਵਰ ਰੂਪ-ਦੇ ਪ੍ਰਤਿਨਿਧੀ ਵਜੋਂ ਮਰਯਾਦਾ ਪੁਰਸ਼ੋਤਮ ਭਗਵਾਨ ਰਾਮ ਅਤੇ ਰਸੇਸ਼ਵਰ ਯੋਗੀ-ਰਾਜ ਸ੍ਰੀ ਕ੍ਰਿਸ਼ਣ ਦੀ ਏਕਾਤਮਕਤਾ ਆਪਣੇ ਸ੍ਰੇਸ਼ਠ ਰੂਪ ਵਿਚ ਇਥੇ ਮਿਲਦੀ ਹੈ :

ਜਯ ਮਾਧਵ ਗੋਵਿੰਦ ਮੁਕੰਦ ਹਰਿ।
ਕ੍ਰਿਪਾ ਸਿੰਧੁ ਕਲਿਆਣ ਕੰਸ ਅਰਿ।
ਪ੍ਰਣਨ ਪਾਲ ਕੇਸ਼ਵ ਕਮਲਾਪਤਿ।
ਕ੍ਰਿਸ਼ਣ ਕਮਲ ਲੋਚਨ ਅਨੰਤ ਗਤਿ।
ਸ੍ਰੀ ਰਾਮਚੰਦ੍ਰ ਰਾਜੀਵ ਨੈਨਵਰ।
ਸ਼ਰਣ ਸਾਧੁ ਸ੍ਰੀਪਤਿ ਸਾਰੰਗ ਧਰ।
ਖ਼ਰ ਦੂਸ਼ਣ-ਤ੍ਰਿਸ਼ਿਰਾ-ਸਿਰ ਖੰਡਨ।
ਚਰਣ ਚਿਨ੍ਹ ਦੰਡਕ ਭੁਵ ਖੰਡਨ।
ਰਘੁਪਤਿ ਪ੍ਰਬਲ ਪਿਨਾਕ ਵਿਭੰਜਨ।
ਜੰਗ ਹਿਤ ਜਨ ਸੁਤਾ ਮਨ ਰੰਜਨ।
ਗੋਕੁਲ ਪਤਿ ਗਿਰਿਧਰ-ਗੁਨ-ਸਾਗਰ।
ਗੋਪੀ ਰਮਨ ਰਾਮ ਰਤਿਨਾਗਰ।
ਕਰੁਣਾਮਯ ਕਪਿ ਕੁਲ ਹਿਤਕਾਰੀ।
ਬਲਿ ਵਿਰੋਧ ਕਪਟ ਮ੍ਰਿਗਮਾਰੀ।

ਸੀਤਾ ਵਿਚ ਐਸ਼ਵਰਜ ਦੀ ਪ੍ਰਧਾਨਤਾ ਹੈ ਪਰ ਰਾਧਾ ਵਿਚ ਪ੍ਰੇਮ ਦੀ ਪ੍ਰਮੁਖਤਾ, ਪਰੰਤੂ ਦੋਹਾਂ ਵਿਚ ਮੌਲਿਕ ਭੇਦ ਹੁੰਦੇ ਹੋਇਆਂ ਵੀ ਸੂਰ ਸੀਤਾ ਅਤੇ ਰਾਧਾ ਵਿਚ ਕੋਈ ਫਰਕ ਸਵੀਕਾਰ

ਨਹੀਂ ਕਰਦੇ :

ਸਮੁਝਿ ਰੀ ਨਾਹਿੰਨ ਨਈ ਸਗਾਈ।
ਸੁਨਿ ਰਾਧਿਕਾ ਤੋਹੀ ਮਾਧੋਂ ਸੌਂ, ਪ੍ਰੀਤਿ ਸਦਾ ਚਲਿ ਆਈ।
... ... ... ...
ਸਿੰਧੂ ਮਥ੍ਯੋ, ਸਾਗਰ ਬਲ ਬਾਂਧ੍ਯੋ, ਰਿਪੁ ਰਨ ਜੀਤਿ ਮਿਲਾਈ।
ਅਬ ਸੋ ਤ੍ਰਿਭਵਨ ਨਾਥ ਨੇਹੂ ਬਸ, ਬਨ ਬਾਂਸੁਰੀ ਬਜਾਈ।

ਸੂਰ ਕ੍ਰਿਸ਼ਣ ਨੂੰ ਤਾਂ ਚੁਨੌਤੀ ਦਿੰਦੇ ਹਨ ਪਰ ਰਾਮ ਤੋਂ ਉਧਾਰ-ਕਲਿਆਨ ਦੀ ਬੇਨਤੀ ਕਰਦੇ ਹਨ। ਉਸ ਦਾ ਮੂਲ ਕਾਰਣ ਇਹੀ ਹੈ ਕਿ ਰਾਮ-ਕਥਾ ਸਿਰਫ ਦਾਸ੍ਯ ਭਾਵ ਦੇ ਅਧੀਨ ਹੀ ਆ ਸਕਦੀ ਹੈ ਸਖ੍ਯ ਭਾਵ ਦੇ ਅਧਾਨ ਨਹੀਂ। ਸੂਰ ਦੇ ਰਾਮ ਰਾਵਣ-ਬਧ ਤੋਂ ਬਾਅਦ ਸੀਤਾ ਨੂੰ ਦੇਖ ਕੇ ਲੱਜਾਸ਼ੀਲ ਹੋ ਜਾਂਦੇ ਹਨ, ਪਰ ਸੂਰ ਦੇ ਕ੍ਰਿਸ਼ਣ ਦਾ ਰੂਪ-ਸੌਂਦਰਯ ਕਿਸੇ ਕੁਲ-ਮਰਯਾਦਾ ਦੀ ਲੱਛਮਣ-ਰੇਖਾ ਵਿਚ ਨਹੀਂ ਸਮਝਾਉਂਦਾ। ਅਜਿਹਾ ਦਸਿਆ ਜਾਂਦਾ ਹੈ ਕਿ ਵੱਲਭਾਚਾਰਯ ਨਾਲ ਸੂਰਦਾਸ ਦੀ ਭੇਂਟ ਸੰ. ੧੫੧੦ ਵਿਚ ਹੋਈ ਸੀ। ਉਸ ਸਮੇਂ ਸੂਰ ਦੀ ਉਮਰ ਲਗਭਗ ੩੨ ਸਾਲ ਦੀ ਸੀ। ਉਦੋਂ ਤਕ ਉਹ ਦਾਸ੍ਯ ਭਾਵ ਅਤੇ ਰਾਮ-ਕਥਾ ਦੇ ਛੰਦ ਗਾ ਚੁਕੇ ਸਨ। ਪੁਸ਼ਟੀ-ਮਾਰਗ ਦਾ ਜਹਾਜ਼ ਤਾਂ ਬਾਅਦ ਵਿਚ ਚਾਲੇ ਪਿਆ। ਇਸੇ ਮੂਲ ਬਿੰਦੂ ਦੇ ਆਧਾਰ ਤੇ ਸੂਰਦਾਸ ਦੇ ਰਾਮ-ਕਾਵਿ ਤੇ ਚਰਚਾ ਕਰਨਾ ਸੰਗਤ ਹੋਵੇਗਾ।

ਸੂਰਦਾਸ ਦੇ ਰਾਮਕਾਵਿ ਵਿਚ ਭਗਤੀ, ਕਵਿਤ੍ਵ ਅਤੇ ਸੰਗੀਤ ਦੀ ਤ੍ਰਿਵੇਣੀ ਪ੍ਰਗਟ ਹੋਈ ਪ੍ਰਤੀਤ ਹੁੰਦੀ ਹੈ। ਇਹੀ ਪ੍ਰਵਿੱਤੀ ਉਨ੍ਹਾਂ ਦੇ ਕ੍ਰਿਸ਼ਣ-ਕਾਵਿ ਵਿਚ ਵੀ ਦਿਸਦੀ ਹੈ। ਫਰਕ ਸਿਰਫ ਇਹੀ ਹੈ ਕਿ ਰਾਮ-ਕਾਵਿ ਵਿਚ ਜਿਸ ਭਗਤੀ ਦਾ ਵਿਕਾਸ ਹੋਇਆ, ਉਹ ਦਾਸ੍ਯ ਆਧਾਰਿਤ ਸੀ। ਇਸੇ ਕਰਕੇ ਇਹ ਕਹਿਣਾ ਉਚਿਤ ਹੀ ਹੈ ਕਿ ਕ੍ਰਿਸ਼ਣ-ਚਰਿਤ ਹੋਵੇ ਜਾਂ ਰਾਮ-ਚਰਿਤ, ਸੂਰ ਦੇ ਕਾਵਿ ਵਿਚ ਅਧਿਆਤਮ ਦਾ ਪੁਟ ਲੈ ਕੇ ਵਿਅਕਤ ਹੋਇਆ ਹੈ। ਸੂਰ ਦੇ ਰਾਮ-ਕਾਵਿ ਵਿਚ ਉਨ੍ਹਾਂ ਦੀ ਭਗਤੀ-ਭਾਵਨਾ ਅਨੁਭੂਤੀ ਦੇ ਉਸ ਡੂੰਘੇ ਤਲੇ 'ਤੇ ਪ੍ਰਤਿਸ਼ਠਿਤ ਦਿਸਦੀ ਹੈ ਜਿਥੋਂ ਉਤਮ ਕਵਿਤ੍ਵ ਨੂੰ ਪ੍ਰੇਰਣਾ ਮਿਲਦੀ ਹੈ ਅਤੇ ਕਵਿਤ੍ਵ ਵੀ ਉਨ੍ਹਾਂ ਸਿੱਖਰਾਂ ਨੂੰ ਛੋਹੰਦਾ ਪ੍ਰਤੀਤ ਹੁੰਦਾ ਦਿਸਦਾ ਹੈ ਜਿਸ ਦੀ ਨੀਂਹ ਦਿਲ ਦੇ ਡੂੰਘੇ ਰਾਗਾਤਮਕ ਪੱਖ 'ਤੇ ਸਥਿਤ ਹੁੰਦੀ ਹੈ। ਸੂਰਦਾਸ ਦੇ ਰਾਮਕਾਵਿ ਵਿਚ ਉਨ੍ਹਾਂ ਦੇ ਦਿਲ ਦੀ ਸਹਿਜ ਭਗਤੀ ਦੀ ਸੁੰਦਰਤਾ ਜਾਂ ਸਰਲ ਅਭਿਵਿਅਤੀਗਤ ਸੁੰਦਰਤਾ ਦੇ ਨਾਲ ਨਾਲ ਗੀਤਾਂ ਦੀ ਸਰਲਤਾ ਨੂੰ ਵੀ ਆਪਣੇ ਆਪ ਵਿਚ ਸਮੋਇਆ ਹੋਇਆ ਹੈ। ਆਚਾਰਯ ਰਾਮਚੰਦਰ ਸ਼ੁਕਲ ਨੇ ਸ਼ਾਇਦ ਇਸੇ ਲੋਕਗੀਤ-ਪਰੰਪਰਾ ਨੂੰ ਮੁਖ ਰਖ ਕੇ ਹੀ ਕਿਹਾ ਸੀ : "ਸੂਰ ਸਾਗਰ ਕਿਸੇ ਚਲੀ ਆਉਂਦੀ ਗੀਤ ਪਰੰਪਰਾ ਦਾ, ਭਾਵੇਂ ਉਹ ਮੌਲਿਕ ਹੀ ਰਹੀ ਹੋਵੇ, ਪੂਰਾ ਵਿਕਾਸ ਜਿਹਾ ਪ੍ਰਤੀਤ ਹੁੰਦਾ ਹੈ।" ਇਸ ਕਥਨ ਦੀ ਸਚਾਈ ਸੂਰ ਦੇ ਰਾਮ ਸਾਹਿੱਤ ਦੁਆਰਾ ਪ੍ਰਮਾਣਿਤ ਹੋ ਜਾਂਦੀ ਹੈ। ਇਹ ਗੱਲ ਨਿਰਵਿਵਾਦ ਸਿੱਧ ਹੈ ਕਿ ਸੂਰ ਦੇ ਹਿਰਦੇ ਵਿਚ ਲੁਕੀ ਦਾਸ੍ਯ ਭਗਤੀ ਦੇ ਬੀਜਾਂ ਦੇ ਅੰਗੂਰ ਰਾਮ-ਉਪਾਸਨਾ ਦੇ ਆਸ਼੍ਯ ਤੋਂ ਪ੍ਰਫੁਲਿਤ ਅਤੇ ਪੁਸ਼ਪਿਤ ਹੋਣ ਤੋਂ ਪਹਿਲਾਂ ਹੀ ਪੁਸ਼ਟੀ ਮਾਰਗ ਦੇ ਆਚਾਰਯ ਵੱਲਭ ਦੁਆਰਾ ਮਧੁਰ-ਉਪਾਸਨਾ ਦੇ ਖੇਤਰ ਵਿਚ ਆਰੋਪਿਤ ਕਰ ਦਿੱਤੇ ਗਏ ਸਨ, ਪਰ ਇਸ ਤੋਂ ਪਹਿਲਾਂ ਸੂਰਦਾਸ ਦਾਸ੍ਯ ਭਗਤੀ ਨਾਲ ਭਰਪੂਰ ਬੇਨਤੀ ਦੇ ਅਨੇਕ ਪਦਿਆਂ ਵਿਚ ਰਾਮ-ਚਰਿਤ ਨੂੰ ਆਪਣੇ

ਸੁਰੀਲੇ ਕੰਠ ਦੀ ਅਲੌਕਿਕ ਤਾਨ ਨਾਲ ਅਲੰਕ੍ਰਿਤ ਕਰ ਚੁਕੇ ਸਨ। ਇਸ ਵਿਸ਼ੇ ਸੰਬੰਧੀ ਇਹ ਕਥਨ (ਡਾ. ਰਾਮ ਚੰਦ੍ਰ ਤਿਵਾਰੀ) ਅਤਿਅੰਤ ਮਹੱਤਵਪੂਰਣ ਹੈ—"ਸੱਚ ਤਾਂ ਇਹ ਹੈ ਆਚਾਰਯ ਵੱਲਭ ਦੇ ਮਤ ਵਿਚ ਦੀਖਿਅਤ ਹੋਣ ਤੋਂ ਪਹਿਲਾਂ ਸੂਰਦਾਸ ਜੀ ਆਪਣੇ ਭਗਤ-ਜੀਵਨ ਦਾ ਇਕ ਲੰਬਾ ਸਮਾਂ ਬਿਤਾ ਚੁਕੇ ਸਨ। ਉਨ੍ਹਾਂ ਤੇ ਯੁਗ ਜਨਿਤ ਵੈਰਾਗ੍ਯ ਮੂਲਕ ਦੀਨਤਾ ਭਾਵ ਤੋਂ ਪ੍ਰਾਪਤ ਦਰਸ਼ਨ ਦਾ ਪ੍ਰਭਾਵ ਪੈ ਚੁਕਾ ਸੀ।" ਇਸੇ ਦੀਨ ਭਾਵ ਤੋਂ ਪ੍ਰਾਪਤ ਦਾਸ੍ਯ-ਭਗਤੀ ਦਾ ਕਵਿਤ੍ਵ ਰੂਪ ਸਾਨੂੰ ਸੂਰਦਾਸ ਦੇ ਰਾਮਕਾਵਿ ਵਿਚ ਪ੍ਰਗਟ ਹੋਇਆ ਦਿਸਦਾ ਹੈ ਅਤੇ ਸੰਭਵ ਹੈ ਇਸੇ ਤੱਥ ਨੂੰ ਸਾਹਮਣੇ ਰਖ ਕੇ ਡਾ. ਰਾਮਦੱਤ ਭਰਦਵਾਜ ਵਾਂਗ ਤੁਲਸੀ-ਸਾਹਿੱਤ ਦੇ ਪ੍ਰਕਾਂਡ ਅਧਿਐਨ ਕਰਤਾ ਵੀ ਸੂਰ ਨੂੰ ਹਿੰਦੀ ਜਗਤ ਵਿਚ ਰਾਮ ਕਾਵਿ ਦੇ ਪਹਿਲੇ ਉੱਤਮ ਕਵੀ ਦੇ ਰੂਪ ਵਿਚ ਸਵੀਕਾਰਨ ਵਿਚ ਸੰਕੋਚ ਨਹੀਂ ਕਰਦੇ। ਇਹ ਗੱਲ ਵੀ ਸੰਭਵ ਹੈ ਕਿ ਸੂਰ ਦੀ ਦਾਸ੍ਯ-ਭਗਤੀ ਨਾਲ ਸੰਬੰਧਿਤ ਵਿਨਯ-ਪ੍ਰਵਾਹ ਨੇ ਰਾਮ ਦੇ ਚਰਣਾਂ ਵਿਚ ਕੁਝ ਕਾਲ ਤਕ ਆਰੰਭਿਕ ਆਸਰਾ ਪ੍ਰਾਪਤ ਕੀਤਾ ਹੋਵੇ ਅਤੇ ਬਾਅਦ ਵਿਚ ਕ੍ਰਿਸ਼ਣ ਪ੍ਰਤਿ ਪੂਰਣ ਆਤਮ ਸਮਰਪਣ ਹੋ ਜਾਣ ਤੇ ਉਨ੍ਹਾਂ ਨੇ ਉਨ੍ਹਾਂ ਪਦਿਆਂ ਨੂੰ ਛੱਡ ਕੇ ਜਾਂ ਕੁਝ ਵਿਸਥਾਰ ਦਿੰਦੇ ਹੋਇਆਂ ਆਪਣੇ ਕਾਵਿ-ਸਾਗਰ ਵਿਚ ਵਿਵਸਥਾ ਪੂਰਵਕ ਇਕੱਠਾ ਕਰ ਲਿਆ ਹੋਵੇ। ਇਸ ਤਰ੍ਹਾਂ ਇਹ ਕਹਿਣਾ ਬਿਲਕੁਲ ਅਨੁਚਿਤ ਨਹੀਂ ਕਿ ਸੂਰ ਦੇ ਕਵਿਤ੍ਵ ਦਾ ਆਰੰਭ ਰਾਮ-ਕਾਵਿ-ਪਰੰਪਰਾ ਦੇ ਪਹਿਲੇ ਕਵੀ ਦੇ ਰੂਪ ਵਿਚ ਹੋਇਆ, ਪਰ ਅੰਤ ਵਿਚ ਉਹ ਕ੍ਰਿਸ਼ਣ-ਭਗਤੀ-ਸ਼ਾਖਾ ਦੇ ਪ੍ਰਤਿਨਿਧੀ ਅਤੇ ਮੋਢੀ ਕਵੀ ਦੇ ਰੂਪ ਵਿਚ ਪ੍ਰਸਿੱਧ ਹੋਏ। ਉਨ੍ਹਾਂ ਦੇ ਰਾਮ-ਕਾਵਿ ਦਾ ਅਧਿਐਨ ਕਰਦੇ ਹੋਇਆਂ ਉਨ੍ਹਾਂ ਦੀ ਭਗਤੀ-ਭਾਵਨਾ, ਕਵਿਤ੍ਵ-ਪ੍ਰਤਿਭਾ, ਕਾਵਿ ਸ਼ੈਲੀ ਆਦਿ ਉਤੇ ਹੇਠਾਂ ਲਿਖੀਆਂ ਪੰਕਤੀਆਂ ਵਿਚ ਪ੍ਰਕਾਸ਼ ਪਾਉਣ ਦਾ ਕੁਝ ਯਤਨ ਕੀਤਾ ਗਿਆ ਹੈ।

**ਰਾਮ-ਕਾਵਿ ਅਨੁਸਾਰ ਸੂਰ ਦੀ ਭਗਤੀ ਭਾਵਨਾ :**

ਮੂਲ ਰੂਪ ਵਿਚ ਇਹ ਵਿਵੇਚਨ ਨਿਰਾਧਾਰ ਹੀ ਹੈ ਕਿ ਸੂਰਦਾਸ ਦੀ ਭਗਤੀ ਦਾਸ੍ਯ ਭਾਵ ਦੀ ਸੀ ਜਾਂ ਮਾਧੁਰਯ, ਸਖ੍ਯ, ਵਾਤਸਲ੍ਯ ਜਾਂ ਸ਼ਾਂਤ ਭਾਵ ਦੀ, ਕਿਉਂਕਿ ਇਹ ਭਿੰਨ ਭਿੰਨ ਮਤ ਤਾਂ ਭਗਤੀ ਰਸ ਦੀਆਂ ਭਿੰਨ ਭਿੰਨ ਪ੍ਰਣਾਲੀਆਂ ਹੀ ਹਨ। ਸ੍ਰੀਮਦ ਭਾਗਵਤ ਵਿਚ ਭਗਤੀ ਦੇ ਨੌਂ ਪ੍ਰਕਾਰ ਮੰਨੇ ਗਏ ਹਨ, ਉਨ੍ਹਾਂ ਵਿਚ ਸ਼੍ਰਵਣ, ਕੀਰਤਨ, ਸਮਰਣ, ਪਾਦ-ਸੇਵਨ, ਅਰਚਨ, ਵੰਦਨ ਅਤੇ ਆਤਮ ਨਿਵੇਦਨ ਤਾਂ ਭਗਤੀ ਦੇ ਸਾਧਨ ਹਨ ਜਦੋਂ ਕਿ ਦਾਸ੍ਯ ਅਤੇ ਸਖ੍ਯ ਭਗਤੀ ਦੇ ਦੋ ਭੇਦ ਹਨ। ਈਸ਼ਵਰ ਵਿਚ ਪਰਮ ਪ੍ਰੇਮ ਨੂੰ ਭਗਤੀ ਦਾ ਸਰੂਪ ਦਸਦੇ ਹੋਇਆਂ ਨਾਰਦ ਨੇ ਉਸ ਪ੍ਰੇਮ ਨੂੰ ਯਾਰ੍ਹਾਂ ਆਸਕਤੀਆਂ ਦੇ ਰੂਪ ਵਿਚ ਉਲੇਖਿਆ ਹੈ। ਉਨ੍ਹਾਂ ਵਿਚ ਵੀ ਸੰਬੰਧ ਰੂਪ ਵਿਚ ਚਾਰ ਪ੍ਰਕਾਰ ਦੀਆਂ ਆਸ-ਕਤੀਆਂ ਹਨ—ਦਾਸ੍ਯਾਸਕਤੀ, ਸਖ੍ਯਾਸਕਤੀ, ਕਾਂਤਾਸਕਤੀ ਅਤੇ ਵਾਤਸਲ੍ਯਾਸ਼ਕਤੀ। ਸੂਰ ਵਿਚ ਇਨ੍ਹਾਂ ਚਾਰ ਸੰਬੰਧਾਂ ਦੇ ਭਾਵ ਵਾਲੀ ਭਗਤੀ ਪ੍ਰਾਪਤ ਹੁੰਦੀ ਹੈ ਪਰ ਪ੍ਰਧਾਨਤਾ ਕਾਂਤਾ-ਆਸਕਤੀ ਦੀ ਹੈ। ਕਾਂਤਾ ਆਸਕਤੀ ਤੋਂ ਬਾਅਦ ਸੂਰ ਨੇ ਵਾਤਸਲ੍ਯ ਭਗਤੀ ਨੂੰ ਮਹੱਤਵ ਦਿੱਤਾ ਹੈ। ਪਰ ਸੂਰ ਦੇ ਕਾਵਿ ਵਿਚ ਦਾਸ੍ਯ ਭਾਵਨਾ ਵੀ ਹੈ ਅਤੇ ਇਹ ਭਾਵਨਾ ਅੰਤ ਸਮੇਂ ਤਕ ਬਣੀ ਰਹੀ ਹੈ। ਅਜਿਹਾ ਨਹੀਂ ਕਿ ਆਚਾਰਯ ਵੱਲਭ ਦੇ ਪ੍ਰਭਾਵ ਅਤੇ ਉਨ੍ਹਾਂ ਦੀ ਦੀਖਿਆ-ਉਪਰੰਤ ਉਨ੍ਹਾਂ ਵਿਚੋਂ ਇਹ ਭਾਵ ਪੂਰੀ ਤਰ੍ਹਾਂ ਉਡਪੁਡ ਗਿਆ ਹੋਵੇ। ਉਹ ਅੰਤ ਤਕ ਆਪਣੇ ਆਪ ਨੂੰ ਭਗਵਾਨ ਦਾ ਸੇਵਕ ਮੰਨਦੇ ਰਹੇ ਅਤੇ ਦਾਸ੍ਯ ਭਾਵ

ਉਨ੍ਹਾਂ ਵਿਚ ਨਿਰੰਤਰ ਪ੍ਰਵਾਹਿਤ ਰਿਹਾ ਹੈ। ਉਨ੍ਹਾਂ ਦੇ ਰਾਮ-ਕਾਵਿ ਵਿਚ ਤਾਂ ਇਹੀ ਭਾਵ ਪ੍ਰਗਟ ਹੋਇਆ ਹੈ। ਇਹ ਗੱਲ ਵੱਖਰੀ ਹੈ ਕਿ ਤੁਲਸੀ ਦਾਸ ਵਿਚ ਇਹ ਭਾਵ ਪ੍ਰਧਾਨਤਾ ਪ੍ਰਾਪਤ ਕਰਕੇ ਸੇਵਕ-ਸੁਆਮੀ ਰੂਪ ਦੀ ਭਗਤੀ ਵਿਚ ਬਦਲ ਗਿਆ। ਭਗਤੀ ਦੇ ਤੱਤਾਂ ਵਿਚ ਅਨੰਨਤਾ, ਆਤਮ ਸਮਰਪਣ, ਗੁਣ ਕਥਨ, ਸੂਝ ਅਤੇ ਵਿਚਾਰਣਾ ਨੂੰ ਪ੍ਰਮੁਖਤਾ ਮਿਲੀ ਹੈ। ਇਹ ਤੱਤ ਭਗਤ ਕਵੀਆਂ ਵਿਚ ਇਕ-ਸਮਾਨ ਮਿਲਦੇ ਹਨ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਤੁਲਸੀ ਅਤੇ ਸੂਰ ਦਾ ਭਾਵਲੋਕ ਮੂਲ ਰੂਪ ਵਿਚ ਅਤੇ ਅੰਤ ਤਕ ਇਕ ਹੀ ਹੈ। ਇਸ ਵਿਸ਼ੇ ਵਿਚ ਆਚਾਰਯ ਮੁਨਸ਼ੀ ਰਾਮ ਦਾ ਕਥਨ ਦ੍ਰਿਸ਼ਟੀਗੋਚਰ ਹੈ: "ਆਚਾਰਯ ਵੱਲਭ ਦੇ ਮੇਲ ਤੋਂ ਪਹਿਲਾਂ ਉਨ੍ਹਾਂ ਨੇ ਜੋ ਗੀਤਮਈ ਪਦ ਰੂਪੀ ਫੁਲ ਪ੍ਰਭੂ ਦੇ ਚਰਣਾਂ ਵਿਚ ਸਮਰਪਿਤ ਕੀਤੇ ਹਨ, ਉਨ੍ਹਾਂ ਵਿਚ ਤਾਂ ਪ੍ਰਭੂ ਦੀ ਵਿਵਿਧ ਨਾਮਾਵਲੀ ਦੀ ਏਕਤਾ ਦਾ ਭਾਵ ਵਿਅਕਤ ਹੋਇਆ ਹੈ। ਇਸ ਪਿਛੋਂ ਵੀ ਉਨ੍ਹਾਂ ਨੇ ਜੋ ਹਰਿ ਲੀਲਾ ਦਾ ਗਾਇਨ ਕੀਤਾ, ਉਸ ਵਿਚ ਵੀ ਸ੍ਰੀ ਕ੍ਰਿਸ਼ਣ ਦੇ ਘੱਟ ਤੋਂ ਘੱਟ ਰਾਮ-ਨਾਮ ਨੂੰ ਤਾਂ ਉਹ ਭੁਲਾ ਹੀ ਨਹੀਂ ਸਕੇ। ਆਸ਼ਾ ਇਹ ਕਿ ਕ੍ਰਿਸ਼ਣ ਭਗਤ ਸੂਰਦਾਸ ਦੇ ਨਾਲ ਰਾਮ ਦੀ ਭਗਤੀ ਵੀ ਜੀਵਨ ਭਰ ਬਣੀ ਰਹੀ।

ਸੂਰ ਅਤੇ ਤੁਲਸੀ ਦਾਸ ਦੀ ਭਗਤੀ-ਭਾਵਨਾ ਦਾ ਨਿਰੂਪਣ ਕ੍ਰਮਵਾਰ 'ਵਿਨਯਪਦ', 'ਰਾਮ ਚਰਿਤਾਵਲੀ' ਅਤੇ 'ਵਿਨਯ-ਪ੍ਰਤ੍ਰਿਕਾ' ਅਤੇ 'ਰਾਮ-ਚਰਿਤ-ਮਾਨਸ' ਨੂੰ ਆਧਾਰ ਬਣਾ ਕੇ ਕੀਤਾ ਜਾ ਸਕਦਾ ਹੈ। ਵਿਨਯ-ਪਦਿਆਂ ਵਿਚ ਸੂਰ ਦੀ ਦਾਸ੍ਯ ਭਾਵਨਾ ਰਸਾਤਮਕਤਾ ਦੀ ਪੱਧਰ ਤੇ ਪਹੁੰਚੀ ਹੋਈ ਹੈ ਅਤੇ ਉਨ੍ਹਾਂ ਦੇ ਰਾਮ-ਚਰਿਤ ਦੇ ਗਾਇਨ ਨਾਲ ਯੁਕਤ ਭਗਤ ਦਾ ਭਾਵ ਬੇਹਬਲ ਕੋਮਲ ਹਿਰਦਾ ਥਿਰਕ ਦਾ ਹੋਇਆ ਦ੍ਰਿਸ਼ਟੀ-ਗੋਚਰ ਹੁੰਦਾ ਹੈ। 'ਰਾਮ ਚਰਿਤਾਵਲੀ' ਦੇ ਅੰਤ ਵਿਚ ਰਾਜ ਦੀ ਜ਼ਿਮੇਵਾਰੀ ਨਾਲ ਦੱਬੇ ਹੋਏ ਆਪਣੇ ਪ੍ਰਭੂ ਦੇ ਸੁਖ ਅਤੇ ਆਰਾਮ ਦੀ ਚਿੰਤਾ ਤੋਂ ਆਤੁਰ ਸੂਰ ਆਪਣੀ ਗੱਲ ਨੂੰ ਪ੍ਰਤੱਖ ਨਾ ਕਹਿ ਕੇ ਚਿੱਠੀ ਪੱਤਰ ਭੇਜ ਕੇ ਸੰਤੋਸ਼ ਕਰ ਲੈਂਦੇ ਹਨ। ਉਸ ਚਿੱਠੀ ਵਿਚ ਸੂਰ ਦਾ ਦਾਸ੍ਯਾਸਕਤੀ ਭਾਵ-ਪਰਿਪੂਰਣ ਭਗਤ ਹਿਰਦੇ ਕਵਿਤ੍ਵ ਦੀ ਮਹਾਨਤਾ ਨਾਲ ਮੰਡਿਤ ਹੋ ਕੇ ਅਭਿਵਿਅਕਤ ਹੋਇਆ ਹੈ:

ਬਿਨਤੀ ਕੇਹਿ ਵਿਧਿ ਪ੍ਰਭੁਹਿ ਸੁਨਾਊਂ।
ਮਹਾਰਾਜ ਰਘੁਵੀਰ ਧੀਰ ਕੌ ਸਮਯ ਨ ਕਬਹੂੰ ਪਾਊਂ।
ਜਾਮ ਰਹਤ ਜਾਮਿਨੀ ਕੀ ਬੀਤੈ ਤਿਹਿ ਔਸਰ ਉਠਿ ਧਾਊਂ।
ਸਕੁਚ ਹੋਤ ਸੁਕੁਮਾਰ ਨੀਂਦ ਮੈ, ਕੈਸੇ ਪ੍ਰਭੂਹਿੰ ਜਗਾਊਂ।
ਦਿਨਕਰ ਕਿਰਨ ਉਦਿਤ ਬ੍ਰਹਮਾਦਿਕ, ਰੁਦਰਾਦਿਕ ਇਕ ਠਾਊਂ।
ਤੁਮ੍ਹੀਂ ਕਹੌ ਕ੍ਰਿਪਾ ਨਿਧਿ ਰਘੁਪਤਿ, ਕਿਹਿ ਗਿਨਤੀ ਮੈਂ ਆਊਂ।
ਏਕ ਉਪਾਯ ਕਰੌਂ, ਕਮਲਪਤਿ ਕਹੋਂ ਤੌ ਕਹਿ ਸਮਝਾਊਂ।
ਪਤਿਤ ਉਧਾਰਨ ਨਾਮ ਸੂਰ ਪ੍ਰਭੁ, ਯਹ ਰੁੱਕਾ ਪਹੁੰਚਾਊਂ।

ਕ੍ਰਿਸ਼ਣ ਦੇ ਦੁਆਰ ਤੇ ਪਲ ਭਰ ਹੀ ਖੜ੍ਹੇ ਰਹਿਣ ਤੇ ਦਵਾਰ ਨਾ ਖੁਲਣ ਦੀ ਅਵਸਥਾ ਵਿਚ 'ਪ੍ਰਭੂ ਹਉਂ ਬੜੀ ਬੇਰ ਕੋ ਠਾਡੋ' ਕਹਿ ਕੇ ਅਧਿਕਾਰ ਸਹਿਤ ਬੋਲਣ ਵਾਲਾ ਸੂਰ ਰਾਮਾਵਤਾਰ ਦੀ ਦਾਸ੍ਯ ਭਗਤੀ ਆਪਣੇ ਜੀਵਨ ਦੇ ਆਰੰਭ ਵਿਚ ਦਿਲ ਵਿਚ ਸੰਜੋਈ ਬੈਠਾ ਸੀ। ਸੂਰ ਦਾ ਇਹੀ 'ਰੁੱਕਾ' ਬਾਅਦ ਵਿਚ ਤੁਲਸੀ ਦੀ ਤੂਲਿਕਾ ਦਾ ਸਹਾਰਾ ਲੈ ਕੇ ਮਹਾਨ

ਮਹਿਮਾ ਵਾਲੀ 'ਵਿਨਯ-ਪਤ੍ਰਿਕਾ' ਬਣ ਗਿਆ ।

'ਰਾਮ ਚਰਿਤਾਵਲੀ' ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਰਾਮ-ਕਥਾ ਦੇ ਕੀਰਤਨ ਵਿਚ ਸੂਰਦਾਸ ਦਾ ਮੰਤਵ ਯਸ਼ੋਗਾਨ ਸੀ ਜਦੋਂ ਕਿ 'ਕ੍ਰਿਸ਼ਣ-ਕਥਾ' ਦੀ ਰਚਨਾ ਵਿਚ ਲੀਲਾ-ਗਾਨ । ਅਸਲ ਵਿਚ, ਇਸੇ ਮੰਤਵ-ਭੇਦ ਕਾਰਣ ਉਨ੍ਹਾਂ ਦੀ ਭਗਤੀ ਦਾ ਸਰੂਪ ਭਿੰਨ ਰਿਹਾ ਹੈ। ਸੂਰ ਨੇ ਕ੍ਰਿਸ਼ਣ ਦੇ ਬਾਲ-ਰੂਪ ਦੇ ਵਰਣਨ ਵਾਂਗ ਰਾਮ ਦੇ ਚਰਿਤ ਦਾ ਵਰਣਨ ਕਰਦੇ ਹੋਇਆਂ ਰਾਮ ਦੇ ਬਾਲ ਰੂਪ ਨਾਲੋਂ ਜ਼ਿਆਦਾ ਪ੍ਰੌੜ੍ਹ ਰੂਪ ਦਾ ਵਰਣਨ ਕੀਤਾ ਹੈ । ਇਸ ਸਰੂਪ ਵਿਚ ਮਰਯਾਦਾ-ਰਖਿਆਕ, ਸ਼ਰਣਾਗਤ-ਪਾਲਕ ਰਾਮ ਦੀ ਵੀਰਤਾ ਅਤੇ ਕਰੁਣਾ ਤੋਂ ਪਰਿਪੂਰਣ ਛੱਟਾ ਹੀ ਉਭਰੀ ਹੈ । ਕ੍ਰਿਸ਼ਣ ਵਾਂਗ ਰਮਣੀਕਤਾ ਅਤੇ ਸੁਕੁਮਾਰਤਾ ਨਾਲ ਭਰੀ ਹੋਈ ਛੱਟਾ ਨਹੀਂ । ਰਾਮ-ਚਰਿਤ ਵਿਚ ਰਾਮ ਦਾ ਵਿਅਕਤਿਤਵ ਕ੍ਰਿਸ਼ਣ ਦੇ ਸੁੰਦਰ ਵਿਅਕਤਿਤਵ ਨਾਲੋਂ ਪੂਰੀ ਤਰ੍ਹਾਂ ਭਿੰਨ ਹੈ। ਭਾਵ ਇਹ ਹੈ ਕਿ ਸੂਰ ਨੇ ਬਾਲਮੀਕੀ ਰਾਮਾਇਣ, ਅਧਿਆਤਮ ਰਾਮਾਇਣ, ਰਘੁਵੰਸ਼ ਆਦਿ ਗ੍ਰੰਥਾਂ ਵਿਚ ਪ੍ਰਤਿਪਾਦਿਤ ਰਾਮ ਕਾਵਿ ਦੀ ਵਾਸਤਵਿਕ ਆਤਮਾ ਨੂੰ ਪਛਾਣ ਕੇ ਕਾਵਿ ਦੇ ਨਾਇਕ ਦੇ ਰੂਪ ਵਿਚ ਧੀਰੋਦੱਾਤ ਮਰਯਾਦਾ ਪੁਰਸ਼ੋਤਮ ਰਾਮ ਨੂੰ ਹੀ ਆਪਣੀ ਭਗਤੀ-ਭਾਵਨਾ ਦਾ ਆਧਾਰ ਬਣਾਇਆ । ਇਸੇ ਲਈ ਉਨ੍ਹਾਂ ਦੀ ਰਾਮ-ਭਗਤੀ ਵਿਚ ਦੀਨਤਾ ਦੇ ਭਾਵ ਤੋਂ ਪ੍ਰਾਪਤ ਦਾਸ੍ਯ-ਭਗਤੀ ਦੇ ਹੀ ਦਰਸ਼ਨ ਹੁੰਦੇ ਹਨ । ਭਾਰਤੀ ਕਾਵਿ ਪਰੰਪਰਾ ਦੀ ਇਹ ਪ੍ਰਣਾਲੀ ਰਹੀ ਹੈ ਕਿ ਨਾਇਕ ਦਾ ਉਤਕਰਸ਼ ਅਤੇ ਪ੍ਰਤਿਨਾਇਕ ਦਾ ਅਪਕਰਸ਼ ਦਿਖਾਇਆ ਜਾਂਦਾ ਹੈ । ਇਸ ਦਾ ਅਨੁਸਰਣ ਤੁਲਸੀ ਦਾਸ ਦੇ ਮਹਾਕਾਵਿ ਰਾਮ-ਚਰਿਤ-ਮਾਨਸ ਵਿਚ ਵੀ ਹੋਇਆ ਹੈ । ਸੂਰਦਾਸ ਗੀਤਕਾਰ ਹਨ ਪਰ ਰਾਮ-ਚਰਿਤ ਦੇ ਵਰਣਨ ਵਿਚ ਉਹ ਇਸ ਤੱਥ ਨੂੰ ਵੀ ਓਝਲ ਨਹੀਂ ਹੋਣ ਦਿੰਦੇ। ਉਨ੍ਹਾਂ ਦੇ ਰਾਮ-ਚਰਿਤ-ਵਰਣਨ ਵਿਚ ਰਾਵਣ-ਮੰਦੋਦਰੀ, ਰਾਵਣ-ਹਨੂਮਾਨ ਅਤੇ ਰਾਵਣ-ਅੰਗਦ ਵਾਲੇ ਪ੍ਰਸੰਗਾਂ ਵਿਚ ਰਾਵਣ ਦੀ ਨਿੰਦਿਆ ਤਾਂ ਹੋਈ ਹੈ, ਆਪ ਰਾਵਣ ਵੀ ਆਪਣੀ ਨੀਤੀ ਨੂੰ ਸਪੱਸ਼ਟ ਕਰਦੇ ਹੋਇਆਂ ਰਾਮ ਦੀ ਮਹਾਨਤਾ ਨੂੰ ਸਵੀਕਾਦਰਾ ਪ੍ਰਤੀਤ ਹੁੰਦਾ ਹੈ ।

ਯਹ ਸੀਤਾ ਨਿਰਭੈ ਕੌ ਬੋਹਿਤ, ਸਿੰਧ ਸੁਰੂਪ ਵਿਸ਼ੈ ਕੋ ਪਾਨੀ ।
ਮੋਹਿ ਗਵਨ ਸੁਰਪੁਰ ਕੌ ਕੀਵੇ, ਆਪਨੇ ਕਾਜ ਕੋ ਮੈਂ ਹਰੀ ਆਨੀ ।

ਰਾਵਣ ਦੀ ਇਸ ਉਕਤੀ ਵਿਚ ਦਾਸ੍ਯ-ਭਗਤੀ ਦਾ ਅੰਗੂਰ ਲੁਕਿਆ ਹੈ । ਦਾਸ੍ਯ ਭਾਵ ਦੀਨਤਾ ਆਧਾਰਿਤ ਹੁੰਦਾ ਹੈ ਅਤੇ ਦੀਨਤਾ ਅਸਲ ਵਿਚ, ਮਹੱਤਵ ਦੀ ਅਨੁਭੂਤੀ ਹੈ । ਰਾਮ ਦੇ ਮਹੱਤਵ ਦਾ ਇਕ ਛੋਰ ਹੈ 'ਵੀਰਤ੍ਵ' ਅਤੇ ਦੂਸਰਾ ਛੋਰ ਹੈ 'ਕਰੁਣਾ' । ਵੇਖਿਆ ਜਾਏ ਤਾਂ ਕਰੁਣਾ ਦਾ ਸੌਂਦਰਯ ਵੀਰ ਵਿਅਕਤੀ ਵਿਚ ਹੀ ਨਿਖਾਰ ਪਾਉਂਦਾ ਹੈ । ਵੀਰ ਪੁਰਸ਼ ਆਪਣੇ ਪੌਰੁਸ਼ ਨਾਲ 'ਸਾਧੂ ਪੁਰਸ਼ਾਂ ਦੀ ਰਖਿਆ ਲਈ ਦੁਸ਼ਟਾਂ ਦਾ ਵਿਨਾਸ਼ ਕਰਨ' ਦੀ ਘੋਸ਼ਣਾ ਨੂੰ ਲਾਗੂ ਕਰ ਸਕਦਾ ਹੈ । ਇਸ ਦ੍ਰਿਸ਼ਟੀ ਨਾਲ ਸੂਰ ਦੀ ਰਾਮ-ਭਗਤੀ ਲੋਕ ਮੰਗਲ ਦੇ ਬੀਜਾਂ ਨੂੰ ਆਪਣੀ ਧਰਤੀ ਵਿਚ ਸੰਭਾਲੀ ਬੈਠੀ ਪ੍ਰਤੀਤ ਹੁੰਦੀ ਹੈ । ਤੁਲਸੀ ਨੇ ਜਿਥੇ ਰਾਮ ਦੇ ਕਰੁਣਾ-ਪੱਖ ਨੂੰ ਉਜਾਗਰ ਕੀਤਾ ਹੈ, ਉਥੇ ਸੂਰਦਾਸ ਨੇ ਰਾਮ ਦੇ ਵੀਰਤਾਪੂਰਣ ਵਿਅਕਤਿਤਵ ਨੂੰ ਉਭਾਰਿਆ ਹੈ । ਸੂਰ ਦੀ ਵਿਸ਼ੇਸ਼ਤਾ ਇਸ ਵਿਚ ਹੈ ਕਿ ਦੋ ਆਰਾਧ ਦੇਵ—ਰਾਮ ਅਤੇ ਕ੍ਰਿਸ਼ਣ—ਵੀਰਤਾ ਅਤੇ ਮਾਧੁਰਯ ਨੂੰ ਕੇਂਦਰ-ਬਿੰਦੂ ਬਣਾ ਕੇ ਸੂਰ ਸਾਗਰ ਦੇ ਨੌਵੇਂ ਅਤੇ ਦਸਵੇਂ ਸਕੰਧਾਂ ਵਿਚ ਦੋਹਾਂ ਰਸਾਂ ਦੇ ਮਾਧਿਅਮ ਨਾਲ ਆਪਣੀ ਭਗਤੀ ਭਾਵਨਾ ਨੂੰ ਪ੍ਰਵਾਹਿਤ ਕੀਤਾ ਹੈ । ਭਗਤੀ ਦੀ ਇਹ ਵਿਵਿਧਤਾ ਉਨ੍ਹਾਂ ਦੀ ਕਲਾ ਨੂੰ ਹੋਰ ਜ਼ਿਆਦਾ ਸ੍ਰੇਸ਼ਠ ਬਣਾ

ਦਿੰਦੀ ਹੈ ਅਤੇ ਦੂਜਿਆਂ ਦੇ ਮੁਕਾਬਲੇ ਜ਼ਿਆਦਾ ਵਿਆਪਕ ਭੂਮੀ ਉਤੇ ਸਥਾਪਿਤ ਕਰ ਦਿੰਦੀ ਹੈ।

ਰਾਮ-ਚਰਿਤ ਦੇ ਵਰਣਨ ਵਿਚ ਸੂਰ ਦਾ ਕਵਿਤ੍ਵ ਭਾਰਤੀ ਕਾਵਿ ਪਰੰਪਰਾ ਵਿਚ ਸਾਧਾਰਣ ਤੌਰ ਤੇ ਗੀਤੀਕਾਰ ਅਤੇ ਪ੍ਰਬੰਧਕਾਰ ਦੀ ਦ੍ਰਿਸ਼ਟੀ ਤੋਂ ਕਵੀਆਂ ਦਾ ਮੁੱਲਾਂਕਣ ਕਰਨ ਦੀ ਪੱਧਤੀ ਪ੍ਰਚਲਿਤ ਰਹੀ ਹੈ। ਪਰ ਵੇਖਿਆ ਜਾਵੇ ਤਾਂ ਕਾਵਿ ਦੀ ਵਾਸਤਵਿਕ ਰਸਾਨੁਭੂਤੀ ਵਿਚ ਇਹ ਸਥੂਲ ਸ਼ਬਦਾਵਲੀ ਵਿਸ਼ੇਸ਼ ਮਹੱਤਵ ਨਹੀਂ ਰਖਦੀ। ਸੂਰਦਾਸ ਮੂਲ ਰੂਪ ਵਿਚ ਪ੍ਰਗੀਤ ਕਵੀ ਹੈ। ਪ੍ਰਗੀਤ ਕਾਵਿ ਵਿਚ ਇਕ ਪ੍ਰਬਲ ਆਵੇਗ ਦਾ ਉਛਾਲ ਰਹਿੰਦਾ ਹੈ। ਇਸ ਤਰ੍ਹਾਂ ਉਸ ਵਿਚ ਸਹਿਜ ਪ੍ਰਵਾਹ, ਮੂਲ ਭਾਵਨਾ ਦਾ ਅਨੁਗਮਨ ਅਤੇ ਆਤਮ ਅਭਿਵਿਅਕਤੀ ਆਦਿ ਤੱਤਾਂ ਦੀ ਪ੍ਰਧਾਨਤਾ ਰਹਿੰਦੀ ਹੈ। ਪ੍ਰਗੀਤਕਾਰ ਵਰਣਿਤ ਪ੍ਰਸੰਗ ਵਿਚ ਅੰਤਰ-ਲਿਪਤ ਸਹਿਭਾਗੀ ਦੇ ਰੂਪ ਵਿਚ ਆਪਣੀ ਰਾਗਾਤਮਕ ਪ੍ਰਤਿਕ੍ਰਿਆਵਾਂ ਦੀ ਅਭਿਵਿਅਕਤੀ ਕਰਦਾ ਹੈ। ਪ੍ਰਬੰਧ ਵਿਚ ਕਥਾ-ਪ੍ਰਵਾਹ ਦੀ ਗਤੀ ਬੇਰੋਕ ਰੂਪ ਵਿਚ ਚਲਦੀ ਹੈ। ਪ੍ਰਗੀਤ ਵਿਚ ਕਥਾ-ਵਿਰੋਧ ਹੋ ਸਕਦਾ ਹੈ। ਸੂਰਦਾਸ ਨੇ ਕ੍ਰਿਸ਼ਣ-ਚਰਿਤ ਹੋਵੇ ਭਾਵੇਂ ਰਾਮ-ਚਰਿਤ,ਦੋਹਾਂ ਵਿਚ ਕਥਾ-ਵਸਤੂ ਪ੍ਰਤਿ ਇਕਾਂਤ ਰੂਪ ਵਿਚ ਆਤਮ-ਪਰਕ ਦ੍ਰਿਸ਼ਟੀਕੋਣ ਨੂੰ ਅਪਣਾਇਆ ਹੈ। ਵਿਸ਼ਲੇਸ਼ਣ ਕਰਨ ਤੇ ਇਹ ਪਤਾ ਲਗਦਾ ਹੈ ਕਿ ਸੂਰ ਦੀ ਪ੍ਰਗੀਤ ਸ਼ੈਲੀ ਵਿਚ ਵੀ ਪ੍ਰਸੰਗ-ਉਦਭਾਵਨਾ, ਮਾਰਮਿਕ-ਪ੍ਰਸੰਗ-ਵਿਧਾਨ,ਮਨੋ-ਸਥਿਤੀ ਨਿਰੂਪਣ ਆਦਿ ਪ੍ਰਸੰਗਾਂ ਵਿਚ ਪ੍ਰਬੰਧਾਤਮਕਤਾ ਮੁਕੀ ਨਹੀਂ ਹੈ। ਉਨ੍ਹਾਂ ਨੇ ਅਨੇਕ ਪੁਰਾਤਨ ਸਰੋਤਾਂ ਦਾ ਆਸਰਾ ਲੈ ਕੇ ਉਸ ਨੂੰ ਨਵਾਂ ਰੂਪ ਪ੍ਰਦਾਨ ਕੀਤਾ ਹੈ :

ਸੁਨਿ ਸੁਨਿ ਕਥਾ ਪ੍ਰਸਿੱਧ ਪੁਰਾਤਨ ਜਸ ਜਾਨ੍ਯੋ ਜੁਗਜੀਰ।
ਬਹੁਰਿ ਨਯੌਂ ਕਹਿ ਕਿਯੋਂ 'ਸੂਰ', ਪ੍ਰਭੂ ਰਾਮ ਚੰਦ੍ਰ ਰਣਧੀਰ।

ਸੂਰ ਦੀ ਇਸ ਪ੍ਰਬੰਧ ਦੇ ਸੰਪਰਕ ਵਾਲੀ ਗੀਤੀ-ਪ੍ਰਧਾਨ ਰਚਨਾ ਵਿਚ ਲੋਕ ਪਰੰਪਰਾ, ਸਾਹਿਤਿਕ-ਪਰੰਪਰਾ ਅਤੇ ਮੌਲਿਕ ਉਦਭਾਵਨਾ ਦੀ ਤ੍ਰਿਵੇਣੀ ਦਾ ਸੰਗਮ ਦਿਸ ਪੈਂਦਾ ਹੈ। ਰਾਮ-ਚਰਿਤ ਦੇ ਵਰਣਨ ਨੂੰ ਪੜ੍ਹਦੇ ਹੋਏ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਸੂਰ ਨੇ ਸਾਰੀਆਂ ਮੁੱਖ ਘਟਨਾਵਾਂ ਨੂੰ ਪ੍ਰਗੀਤ ਲੜੀ ਵਿਚ ਪਰੋਣ ਦਾ ਯਤਨ ਕੀਤਾ ਹੈ। 'ਅਰਣ੍ਯ ਕਾਂਡ' ਤੋਂ ਉਤਰੋਤਰ ਕਥਾ ਵਿਚ ਬ੍ਰਿੱਤਾਂਤ ਦੀ ਬਹੁਤਾਤ ਮਿਲਦੀ ਹੈ। ਸਪਤ-ਤਾਲ-ਬੋਧ, ਲੱਛਮਣ-ਰੇਖਾ-ਵਰਣਨ, ਸ਼ਬਰੀ-ਪ੍ਰਸੰਗ, ਸੰਪਾਤੀ ਭੇਂਟ, ਜਾਂਬਵਾਨ ਦਾ ਹਨੂਮਾਨ ਨੂੰ ਉਤਸਾਹ ਦੇਣਾ, ਅਸ਼ੋਕ-ਵਾਟਿਕਾ ਦਾ ਪ੍ਰਸੰਗ ਆਦਿ ਘਟਨਾਵਾਂ ਦਾ ਆਸਰਾ ਲੈ ਕੇ ਸੂਰ ਨੇ ਵਾਤਾਵਰਣ ਸ੍ਰਿਸ਼ਟੀ ਵਿਚ ਰੁਚੀ ਅਤੇ ਅਨੁਭੂਤੀ ਤੋਂ ਕੰਮ ਲਿਆ ਹੈ। ਇਸ ਨਾਲ ਇਕ ਪਾਸੇ ਸੂਰ ਦੀ ਰਾਮ-ਭਗਤੀ ਤੇ ਦੂਜੇ ਪਾਸੇ ਉਨ੍ਹਾਂ ਦੀ ਪ੍ਰਤਿਭਾ ਅਤੇ ਰਸਾਨੁਭੂਤੀ—ਦੋਹਾਂ ਪੱਖਾਂ ਦਾ ਪ੍ਰਤੱਖੀਕਰਣ ਪਾਠਕ ਨੂੰ ਸਹਿਜੇ ਹੀ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਕਹਿਣਾ ਅਢੁਕਵਾਂ ਨਹੀਂ ਹੋਵੇਗਾ ਕਿ ਵਿਭਿੰਨ ਘਟਨਾਵਾਂ ਦੇ ਪ੍ਰਸੰਗ ਵਿਚ ਰਾਮ-ਭਗਤੀ ਦੀ ਗੰਭੀਰਤਾ ਨਾਲ ਸਿੰਜਿਆ ਭਗਤ ਕਵੀ ਸੂਰ ਦੇ ਹਿਰਦੇ ਦਾ ਹੀ ਉਛਾਲ ਰਾਮ-ਕਾਵਿ ਵਿਚ ਹੋਇਆ ਹੈ।

ਸੂਰਦਾਸ ਨੇ ਰਾਮ-ਕਥਾ ਦੇ ਅੰਤਰਗਤ ਜਿਨ੍ਹਾਂ ਹਿਰਦੇ-ਸਪਰਸ਼ੀ ਜਾਂ ਵਿਸ਼ਿਸ਼ਟ ਭਾਵਾਤਮਕ ਪ੍ਰਸੰਗਾਂ ਨੂੰ ਲਿਆ ਹੈ, ਉਨ੍ਹਾਂ ਵਿਚੋਂ ਪ੍ਰਮੁਖ ਹਨ—ਰਾਮ ਦਾ ਬਨ-ਗਮਨ, ਨਿਸ਼ਾਦ-ਪ੍ਰਯੋਗ, ਭਰਤ ਦੀ ਚਿਤਰ-ਕੂਟ ਯਾਤਰਾ, ਸੀਤਾ-ਹਰਣ, ਅਸ਼ੋਕ-ਵਾਟਿਕਾ ਪ੍ਰਸੰਗ ਅਤੇ ਅਯੁਧਿਆ ਨੂੰ ਪਰਤਣਾ। ਵਿਸਥਾਰ ਦੇ ਦ੍ਰਿਸ਼ਟੀਕੋਣ ਤੋਂ ਇਨ੍ਹਾਂ ਪ੍ਰਸੰਗਾਂ ਵਿਚ ਤੁਲਸੀ ਦੇ

'ਰਾਮ-ਚਰਿਤ-ਮਾਨਸ' ਜਿਤਨਾ ਵਿਸਥਾਰ ਤਾਂ ਨਹੀਂ ਹੋਇਆ ਹੈ, ਨਾ ਹੀ ਸੂਰ ਲਈ ਅਜਿਹਾ ਕਰਨਾ ਇਛਿਤ ਸੀ, ਪਰ ਇਨ੍ਹਾਂ ਪ੍ਰਸੰਗਾਂ ਤੋਂ ਕਵੀ ਦੀ ਰਾਮ-ਕਥਾ ਦੇ ਹਿਰਦੇ ਸਪਰਸ਼ ਦੀ ਭਾਵਨਾ ਅਤੇ ਮੌਲਿਕਤਾ ਦੇ ਨਾਲ ਨਾਲ ਕਲਪਨਾ ਦਾ ਵਿਕਾਸ ਜ਼ਰੂਰ ਦ੍ਰਿਸ਼ਟੀਗਤ ਹੋ ਜਾਂਦਾ ਹੈ। ਬਨ-ਗਮਨ ਦੇ ਪ੍ਰਸੰਗ ਵਿਚ ਦਸ਼ਰਥ ਦੀ ਬੇਹਬਲ ਦਸ਼ਾ, ਕੌਸ਼ਲਿਆ ਦੀ ਵਿਆਕੁਲਤਾ, ਭਰਤ ਦੀ ਬੇਹਬਲਤਾ, ਮਾਤਾ ਦਾ ਭਰਤ ਦੁਆਰਾ ਤਿਰਸਕਾਰ, ਆਤਮ-ਗਿਲਾਨੀ ਦਾ ਭਾਵ ਆਦਿ ਬਹੁਤ ਕੁਛ ਭਾਵੇਂ 'ਰਾਮ-ਚਰਿਤ-ਮਾਨਸ' ਦੇ ਪ੍ਰਸੰਗਾਂ ਦੇ ਉਲੇਖ ਵਾਂਗ ਹੀ ਹੈ, ਪਰ ਆਪਣੇ ਪਾਤਰਾਂ ਦੇ ਮਾਧਿਅਮ ਨਾਲ ਸੂਰ ਨੇ ਉਸ ਪਰਿਸਥਿਤੀ ਵਿਚ ਆਤਮ ਅਭਿਵਿਅੰਜਨਾ ਨੂੰ ਹੀ ਸਾਕਾਰ ਕਰਨ ਦਾ ਯਤਨ ਕੀਤਾ ਹੈ। ਅਜਿਹਾ ਕਰਦੇ ਹੋਇਆਂ ਕਿਧਰੇ ਕਿਧਰੇ ਸੂਰਦਾਸ ਪਰੰਪਰਾ ਤੋਂ ਹਟ ਕੇ ਮੌਲਿਕ ਲਗਣ ਲਗ ਜਾਂਦੇ ਹਨ। ਰਾਮ-ਗਮਨ ਦੇ ਸਮੇਂ ਦਸ਼ਰਥ ਬੇਹਬਲ ਅਵਸਥਾ ਵਿਚ ਵਾਰ-ਵਾਰ ਆਪਣਾ ਮੁਖ ਪਾਣੀ ਨਾਲ ਸਾਫ ਕਰਕੇ ਮਨ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਦੇ ਹੋਏ ਮਹਿਲ ਦੀ ਛੱਤ ਉਤੇ ਚੜ੍ਹ ਕੇ ਦੂਰ ਤਕ ਜਾਂਦੇ ਹੋਏ ਰਾਮ ਨੂੰ ਵੇਖਦੇ ਹਨ। ਇਸੇ ਤਰ੍ਹਾਂ ਦੁਖ ਤੋਂ ਆਤੁਰ ਕੌਸ਼ਲਿਆ ਅਤੇ ਸੁਮਿਤ੍ਰਾ ਰਾਮ ਦੇ ਚਰਨਾਂ ਵਿਚ ਲਿਪਟ ਕੇ ਰੋਂਦੀਆਂ ਹਨ। ਭਰਤ ਜਿਉਂ ਹੀ ਚਿਤਰਕੂਟ ਪਹੁੰਚੇ ਤਾਂ ਉਨ੍ਹਾਂ ਦੇ ਮੂੰਹ ਨੂੰ ਵੇਖਦੇ ਹੀ ਰਾਮ ਪਿਤਾ ਦੀ ਮੌਤ ਦੀ ਕਲਪਨਾ ਕਰਕੇ ਬਿਲਖ ਉਠਦੇ ਹਨ। ਨਿਸ਼ਾਦ-ਪ੍ਰਸੰਗ ਵਿਚ ਰਾਮ ਨਹੀਂ, ਸਗੋਂ ਲੱਛਮਣ ਸੰਵਾਦ ਕਰਦੇ ਹਨ, ਆਦਿ ਥਾਵਾਂ ਤੇ ਸੂਰਦਾਸ ਦੀ ਮੌਲਿਕਤਾ ਸਪੱਸ਼ਟ ਰੂਪ ਵਿਚ ਦਿਸ ਪੈਂਦੀ ਹੈ। ਰਾਮ-ਕਾਵਿ ਵਰਣਨ ਵਿਚ ਸੂਰਦਾਸ ਦੀ ਅਭਿਵਿਅੰਜਨਾ ਸ਼ੈਲੀ ਦਾ ਆਧਾਰ ਸਾਹਿੱਤ-ਸ਼ਾਸਤ੍ਰੀ ਪਰੰਪਰਾ ਅਤੇ ਲੋਕ ਤੋਂ ਸੁਣੀ ਸੁਣਾਈ ਕਲਪਨਾ ਦੋਵੇਂ ਹਨ। ਉਦਾਹਰਣ ਲਈ ਸੀਤਾ-ਹਰਣ-ਪ੍ਰਸੰਗ ਦਾ ਉਲੇਖ ਕੀਤਾ ਜਾ ਸਕਦਾ ਹੈ। ਸੀਤਾ ਦੇ ਜ਼ਿਦ ਕਰਨ ਤੇ ਲੱਛਮਣ ਜਾਣ ਵੇਲੇ ਕੁਟੀਆ ਦੇ ਚਾਰੇ ਪਾਸੇ ਜਲ ਛਿੜਕ ਕੇ ਜਾਂਦੇ ਹਨ। ਵਾਪਸੀ ਤੇ ਸੀਤਾ ਨੂੰ ਨਾ ਪਾ ਕੇ 'ਹੇ ਲਛਿਮਨ ਸੀਤਾ ਕੌਨੈ ਹਰੀ' ਆਦਿ ਪਦਿਆਂ ਵਿਚ ਰਾਮ ਦਾ ਵਿਲਾਪ ਕਰਨਾ ਅਤੇ ਲੱਛਮਣ ਦੇ ਹਿਰਦੇ ਨਾਲ ਲਗ ਕੇ ਬਿੱਲਖ ਉਠਣਾ ਲੋਕ-ਸ਼ੈਲੀ ਦੇ ਜ਼ਿਆਦਾ ਨੇੜੇ ਹੈ, ਜਦੋਂ ਕਿ ਦੂਜੇ ਪਾਸੇ ਰਾਮ ਨੂੰ 'ਜਗਤ-ਗੁਰੂ' ਕਹਿ ਕੇ ਉਨ੍ਹਾਂ ਦੀ ਮਾਨਸ-ਲੀਲਾ ਦਾ ਸੰਕੇਤ ਕਰਨਾ ਅਤੇ ਰਾਮ ਦਾ ਬਨ ਦੀਆਂ ਵੇਲਾਂ ਤੋਂ ਸੀਤਾ ਦਾ ਪਤਾ ਪੁੱਛਣਾ, ਅਸ਼ੋਕ-ਵਾਟਿਕਾ ਪ੍ਰਸੰਗ ਵਿਚ ਸੀਤਾ ਦਾ ਰਾਵਣ ਤੋਂ ਤਿਨਕੇ ਦੀ ਓਟ ਧਰ ਕੇ ਗੱਲ ਕਰਨਾ, ਸਾਹਿੱਤ ਸ਼ਾਸਤ੍ਰੀ ਪਰੰਪਰਾ ਦੇ ਲਖਾਇਕ ਹਨ। ਇਸ ਤਰ੍ਹਾਂ ਦੀ ਪਰੰਪਰਾ ਨੂੰ ਤੁਲਸੀ ਨੇ ਵੀ ਨਿਭਾਇਆ ਹੈ। ਇਸ ਦਾ ਇਹ ਤਾਤਪਰਜ ਨਹੀਂ ਕਿ ਤੁਲਸੀ ਨੇ ਅਜਿਹੇ ਪ੍ਰਸੰਗਾਂ ਵਿਚ ਸੂਰ ਦਾ ਹੀ ਅਨੁਸਰਣ/ ਅਨੁਕਰਣ ਕੀਤਾ ਹੋਵੇ, ਪਰ ਦੋਹਾਂ ਮਹਾਕਵੀਆਂ ਦੇ ਪ੍ਰੇਰਣਾ-ਸਰੋਤਾਂ ਵਿਚ ਏਕਤ੍ਰ ਦੀ ਸੰਭਾਵਨਾ ਜ਼ਰੂਰ ਹੋ ਸਕਦੀ ਹੈ। ਸੂਰ ਕਿਸੇ ਪਰੰਪਰਿਕ ਮੌਖਿਕ ਲੋਕ-ਕਲਪਨਾ ਨੂੰ ਅਤੇ ਸ਼ਾਸਤ੍ਰੀ ਸ਼ੈਲੀ ਨੂੰ ਆਪਣੀ ਭਗਤੀ ਅਤੇ ਕਵਿਤ੍ਵ ਦੇ ਸਹਾਰੇ ਨਾਲ ਗੁੰਦ ਕੇ ਅਜਿਹਾ ਤਾਣਾ-ਬਾਣਾ ਬੁਣਦੇ ਹਨ ਕਿ ਉਸ ਨਾਲ ਉਨ੍ਹਾਂ ਦਾ ਕਾਵਿ ਵਿਸ਼ਿਸ਼ਟਤਾ ਨੂੰ ਧਾਰਣ ਕਰ ਲੈਂਦਾ ਹੈ। ਸੂਰਦਾਸ ਦਾ ਇਹ ਪੱਖ ਉਨ੍ਹਾਂ ਦੇ ਲਘੂ-ਆਕਾਰ ਵਾਲੇ ਰਾਮਕਾਵਿ ਵਿਚ ਪੂਰੀ ਤਰ੍ਹਾਂ ਨਾਲ ਉਜਾਗਰ ਹੋਇਆ ਹੈ। ਸੂਰ ਦੀ ਰਾਮ-ਚਰਿਤਵਾਲੀ ਵਿਚ ਹੋਰ ਅਨੇਕ ਪ੍ਰਸੰਗ ਅਜਿਹੇ ਹਨ ਜਿਨ੍ਹਾਂ ਵਿਚ ਉਨ੍ਹਾਂ ਦੀ ਕਾਵਿ-ਪ੍ਰਤਿਭਾ, ਨਾਟਕੀ ਵਿਆਪਾਰ, ਉਨ੍ਹਾਂ ਦੇ ਹਿਰਦੇ ਦਾ ਦੀਨਤਾ ਆਧਾਰਿਤ ਦਾਸ੍ਯ ਭਾਵ ਅਤਿ ਸੁੰਦਰਤਾ ਨਾਲ ਵਿਅਕਤ ਹੋਇਆ ਹੈ। ਇਸ

ਦ੍ਰਿਸ਼ਟੀ ਤੋਂ ਅਸ਼ੋਕ-ਵਾਟਿਕਾ-ਪ੍ਰਸੰਗ ਅੰਗਦ-ਰਾਵਣ-ਸੰਵਾਦ, ਲੰਕਾ ਦਹਿਨ, ਤ੍ਰਿਜਟਾ-ਸੁਪਨ, ਪਦ-ਆਰੋਪਣ ਆਦਿ ਉਲੇਖ-ਯੋਗ ਸਥਲ ਹਨ ਜਿਨ੍ਹਾਂ ਵਿਚ ਉਕਤ ਤੱਤਾਂ ਦਾ ਕਾਫੀ ਵਿਕਾਸ ਹੋਇਆ ਹੈ। ਹਨੂਮਾਨ ਅਤੇ ਅੰਗਦ ਦੇ ਚਰਿਤਰ ਵਿਚ ਜੋ ਸਵਾਮੀ-ਪਰਕ-ਨਿਸ਼ਠਾ, ਦੂਤਤ੍ਵ ਕੌਸ਼ਲ, ਰਾਮ ਦੇ ਭਾਵਕਤ੍ਵ ਤੋਂ ਪ੍ਰੇਰਿਤ ਅਸਾਧਾਰਣ ਆਤਮ-ਵਿਸ਼ਵਾਸ਼ ਅਤੇ ਅਦਭੁਤ ਉਤਸਾਹ ਦੇ ਦਰਸ਼ਨ ਹੁੰਦੇ ਹਨ, ਉਸ ਨਾਲ ਸੂਰ ਦੀ ਦਾਸ੍ਯ ਨਿਸ਼ਠਾ ਦਾ ਪਰਿਚਯ ਮਿਲਦਾ ਹੈ। ਇਹ ਪ੍ਰਸੰਗ ਤੁਲਸੀ ਦੇ ਸਾਹਿੱਤ ਵਿਚ ਕਾਫ਼ੀ ਵਿਸਥਾਰ ਨਾਲ ਚਿਤਰਿਤ ਹੋਏ ਹਨ ਪਰ ਮੂਲ ਆਧਾਰਭੂਤ ਰੂਪ ਦਾ ਰੇਖਾ-ਚਿਤਰ ਤਾਂ ਸੂਰ ਦੀ 'ਰਾਮ ਚਰਿਤਾਵਲੀ' ਵਿਚ ਹੀ ਬਣ ਗਿਆ ਪ੍ਰਤੀਤ ਹੁੰਦਾ ਹੈ। ਇਸ ਤਰ੍ਹਾਂ ਰਾਮ ਸੰਬੰਧੀ ਚਰਿਤਰ ਦੇ ਮਹਿਲ ਨੂੰ ਉਸਾਰਨ ਲਈ ਨੀਂਹ ਰਖਣ ਦੇ ਪੱਖ ਤੋਂ ਸੂਰ ਦਾ ਮਹੱਤਵ ਅਟੁਟ ਬਣਿਆ ਰਹੇਗਾ।

ਸੂਰ ਦੇ ਪਾਤਰਾਂ ਵਿਚ ਅਤੇ ਉਨ੍ਹਾਂ ਦੇ ਚਰਿਤਰ-ਵਿਧਾਨ ਵਿਚ ਭਗਤੀ-ਭਾਵਨਾ ਕਿਧਰੇ ਕਿਧਰੇ ਤੁਲਸੀ ਨਾਲੋਂ ਜ਼ਿਆਦਾ ਸ਼ੋਭਾਸ਼ਾਲੀ ਦਿਸਦੀ ਹੈ। ਰਾਵਣ ਦੀ ਭਗਤੀ-ਨਿਸ਼ਠਾ ਨੂੰ ਇਸ ਦਾ ਸਰਵੋਤਮ ਉਦਾਹਰਣ ਮੰਨਿਆ ਜਾ ਸਕਦਾ ਹੈ। ਰਾਵਣ ਅਸਲ ਵਿਚ 'ਤਾਮਸ ਭਗਤ' ਦੀ ਸ਼੍ਰੇਣੀ ਵਿਚ ਆਉਂਦਾ ਹੈ। ਤੁਲਸੀ ਨੇ ਆਪਣੇ ਸਾਹਿੱਤ ਵਿਚ ਰਾਵਣ ਦਾ ਚਰਿਤਰਾਂਕਨ ਇਕ ਕਾਮੀ ਰਾਜੇ ਦੇ ਰੂਪ ਵਿਚ ਹੀ ਕੀਤਾ ਹੈ ਜੋ ਦ੍ਵੈਸ਼ ਭਾਵਨਾ-ਆਧਾਰਿਤ ਭਗਤੀ ਦੇ ਫਲਸਰੂਪ ਅੰਤ ਵਿਚ ਰਾਮ ਦੀ ਜੋਤਿ ਵਿਚ ਹੀ ਲੀਨ ਹੋ ਕੇ ਮੋਕਸ਼ ਪ੍ਰਾਪਤ ਕਰਦਾ ਹੈ। ਮਾਨਸ ਵਿਚ ਰਾਵਣ ਨੇ ਆਪਣੀ ਤਾਮਸੀ ਵ੍ਰਿਤੀ ਦੇ ਰਹੱਸ ਨੂੰ ਕਿਤੇ ਵੀ ਪ੍ਰਗਟ ਨਹੀਂ ਹੋਣ ਦਿੱਤਾ, ਪਰ ਸੂਰਦਾਸ ਦੇ ਰਾਵਣ ਦੇ ਚਰਿਤਰ ਵਿਚ ਇਸ ਦੇ ਉਲਟ ਹੋਇਆ ਹੈ। ਸੂਰ-ਸਾਹਿੱਤ ਦਾ ਰਾਵਣ ਆਪਣੇ ਰਾਮ ਪ੍ਰੇਮ ਦੇ ਰਹੱਸ ਨੂੰ ਮੰਦੋਦਰੀ-ਤ੍ਰਿਜਟਾ ਅਤੇ ਹੋਰ ਰਾਖਸ਼ੀਆਂ ਤਕ ਦੇ ਅਗੇ ਪ੍ਰਗਟ ਕਰਨੋਂ ਸੰਕੋਚ ਨਹੀਂ ਕਰਦਾ। ਉਸ ਨੇ ਸੀਤਾ ਨੂੰ ਅਕਸਰ ਮਾਤਾ ਦੇ ਰੂਪ ਵਿਚ ਹੀ ਦੇਖਿਆ ਹੈ ਅਤੇ ਉਸ ਦੇ ਪਤੀਬ੍ਰਤ ਧਰਮ ਨੂੰ ਬ੍ਰਹਮੰਡ ਦੀ ਧੁਰੀ ਜਾਂ ਰਾਮ ਦੀ ਸਫਲਤਾ ਦੇ ਰਹੱਸ ਦੇ ਰੂਪ ਵਿਚ ਸਵੀਕਾਰ ਕੀਤਾ ਹੈ। ਉਦਾਹਰਣ ਵੇਖਣਯੋਗ ਹੈ :

ਜੋ ਸੀਤਾ ਸਤ ਤੈਂ ਵਿਚਲੈਂ, ਤੌ ਸ੍ਰੀਪਤੀ ਕਾਹਿ ਸੰਭਾਰੈ।  
ਮੋਸੇ ਮੁਗਧ ਮਹਾਪਾਪੀ ਕੌਂ, ਕੌਨ ਕ੍ਰੋਧ ਕਰਿ ਤਾਰੈ।  
ਯੇ ਜਨਨੀ ਵੇ ਪ੍ਰਭੂ ਰਘੁਨੰਦਨ, ਹੌਂ ਸੇਵਕ ਪ੍ਰਤਿਹਾਰ।  
ਸੀਤਾ-ਰਾਮ ਸੂਰ ਸੰਗਮ ਬਿਨੁ, ਕੌਣ ਉਤਾਰੇ ਪਾਰ ?

ਰਾਵਣ ਪ੍ਰਤਿ ਤੁਲਸੀ ਦਾਸ ਦੀ ਅਣਉਦਾਰਤਾ ਪ੍ਰਸਿੱਧ ਹੈ, ਪਰ ਸੂਰਦਾਸ ਦੇ ਦਿਲ ਵਿਚ ਰਾਵਣ ਪ੍ਰਤਿ ਜ਼ਿਆਦਾ ਹਮਦਰਦੀ ਅਤੇ ਆਦਰ ਦੀ ਭਾਵਨਾ ਮੌਜੂਦ ਹੈ। ਤੁਲਸੀ ਨੇ ਰਾਵਣ ਨੂੰ ਹੰਕਾਰੀ, ਦੰਭੀ, ਜ਼ਾਲਮ ਰੂਪ ਵਿਚ ਨੀਚ ਵਿਅਕਤੀ ਮੰਨਿਆ ਹੈ। ਪਰ ਸੂਰ ਦਾ ਰਾਵਣ ਦਿਲੋਂ ਆਪਣੀ ਪ੍ਰਿਯਤਮਾ ਨੂੰ ਭਗਤੀ ਅਤੇ ਮੁਕਤੀ ਦਾ ਰਹੱਸ ਸਮਝਦਾ ਹੈ :

ਮੈਂ ਪਾਯੋ ਸਿਵ ਕਾ ਨਿਰਮਾਯਲ, ਸੋ ਕੈਸੇਂ ਚਰਨ ਛੁਵਾਊਂ।  
ਜੌ 'ਸੂਰਜ' ਪ੍ਰਭੂ ਤ੍ਰਿਯਾ ਨ ਹਰਤੌਂ, ਕਯੋਂ ਅਬ ਅਭੈ ਪਦ ਪਾਊਂ।

ਇਸ ਤਰ੍ਹਾਂ ਦੇ ਪ੍ਰਸੰਗਾਂ ਵਿਚ ਸੂਰ ਦਾ ਭਗਤ ਹਿਰਦਾ ਜੀਵਤ੍ਵ ਦੇ ਗੌਰਵ ਨਾਲ ਮੰਡਿਤ ਹੈ।

ਸੂਰਦਾਸ ਗੀਤੀਕਾਰ ਕ੍ਰਿਸ਼ਣ ਭਗਤੀ ਲੀਨ ਕਵੀ ਹਨ। ਕ੍ਰਿਸ਼ਣ-ਲੀਲਾ ਦੇ ਗਾਇਨ ਵਿਚ ਸੂਰਦਾਸ ਦੀ ਗੀਤੀ-ਸ਼ੈਲੀ ਆਪਣੇ ਉੱਚਤਮ ਸ਼ਿਖਰ ਤੇ ਸੁਸ਼ੋਭਿਤ ਹੈ। ਉਨ੍ਹਾਂ ਦੀ ਇਸ ਸ਼ੈਲੀ ਵਿਚ ਅਤੇ ਰਾਮ-ਕਥਾ ਦੇ ਗਾਇਨ ਦੀ ਗੀਤੀ-ਸ਼ੈਲੀ ਵਿਚ ਕਾਫੀ ਅੰਤਰ ਦਿਖਾਈ ਦਿੰਦਾ ਹੈ। ਕ੍ਰਿਸ਼ਣ ਲੀਲਾ ਵਾਲੀ ਸ਼ੈਲੀ ਵਿਚ ਵੀ ਕਥਾਤਮਕਤਾ ਦਾ ਅੰਸ਼ ਸ਼ਾਮਲ ਹੈ। ਪਰ ਇਸ ਕਥਾਤਮਕ ਪ੍ਰਬੰਧਾਤਮਕਤਾ ਦੇ ਮੁਕਾਬਲੇ ਉਸ ਵਿਚ ਲੀਲਾ-ਜਨਿਤ ਆਨੰਦ ਨਾਲ ਭਰਪੂਰ ਆਤਮ-ਅਭਿਵਿਅੰਜਨ ਦੀ ਬਹੁਲਤਾ ਦੀ ਹੀ ਪ੍ਰਧਾਨਤਾ ਹੈ। ਪਰ ਜਿਥੋਂ ਤਕ ਰਾਮ-ਚਰਿਤ ਦੇ ਆਖਿਆਨ ਵਾਲੀ ਸ਼ੈਲੀ ਦਾ ਸੰਬੰਧ ਹੈ, ਉਸ ਵਿਚ ਕਵੀ ਨੇ ਬ੍ਰਿੱਤਾਂਤ ਨੂੰ ਜ਼ਿਆਦਾ ਮਹੱਤਵ ਦਿੱਤਾ ਹੈ। ਤੁਲਸੀ ਵਾਂਗ ਇਸ ਵਿਚ ਅੰਤਰ-ਗਰਭ ਕਥਾਵਾਂ ਅਤੇ ਸੰਬੰਧਿਤ ਪ੍ਰਸੰਗਾਂ ਦਾ ਵਿਸਥਾਰ ਖੇਤਰ ਗੀਤ ਦੀਆਂ ਸੀਮਾਵਾਂ ਦੇ ਕਾਰਣ ਨਹੀਂ ਸੀ। ਪਰ ਹਿਰਦੇ-ਸਪਰਸ਼ੀ ਸਥਲਾਂ ਦੇ ਲੋੜੀਂਦੇ ਵਿਸਥਾਰ ਅਤੇ ਕਥਾ ਦੀਆਂ ਜ਼ਰੂਰੀ ਰੂੜ੍ਹੀਆਂ ਦੇ ਸਮਾਵੇਸ਼ ਦੀ ਗੁੰਜਾਇਸ਼ ਜ਼ਰੂਰ ਸੀ। ਕਵੀ ਨੇ ਮਾਰਮਿਕ ਸਥਲਾਂ ਤੇ ਰੁਕਦੇ ਹੋਇਆਂ ਗੀਤਾਂ ਦੀ ਪੁਨਰਾਵ੍ਰਿਤੀ ਕੀਤੀ ਹੈ ਅਤੇ ਕਥਾ ਦੀਆਂ ਕੜੀਆਂ ਨੂੰ ਵੀ ਕਿਧਰੇ ਲਘੁ-ਗੀਤ ਅਤੇ ਕਿਧਰੇ ਵਿਸਤ੍ਰਿਤ ਵਰਣਨ ਗੀਤਾਂ ਵਿਚ ਪਰੋਂਦੇ ਹੋਇਆਂ ਇਕ ਸੀਮਾ ਤਕ ਪ੍ਰਬੰਧ ਵਰਗੀ ਤਾਰਤਮਤਾ ਅਤੇ ਲੜੀਬੱਧਤਾ ਬਣਾਈ ਰਖੀ ਹੈ। ਇਸ ਵਿਸ਼ੇ ਤੇ ਡਾ. ਹਰਵੰਸ਼ ਲਾਲ ਜੀ ਦਾ ਕਥਨ ਦ੍ਰਿਸ਼ਟੀ-ਗੋਚਰ ਹੈ: "ਕਥਾ ਦਾ ਕ੍ਰਮ ਵਿਵਸਥਿਤ ਤਾਂ ਨਹੀਂ ਹੈ, ਫਿਰ ਵੀ ਹਿਰਦੇ-ਸਪਰਸ਼ੀ ਸਥਲ ਸਾਰੇ ਆ ਗਏ ਹਨ, ਜਿਸ ਨਾਲ ਕਵੀ ਦੀ ਅਨੁਭੂਤੀ ਦਾ ਪਰਿਚਯ ਮਿਲਦਾ ਹੈ।" ਸੂਰ ਕਿਧਰੇ ਇਕ ਹੀ ਲਘੂਗੀਤ ਵਿਚ ਅਤੇ ਉਸ ਦੀ ਵੀ ਕਿਧਰੇ ਇਕ ਪੰਕਤੀ ਵਿਚ ਪ੍ਰਸੰਗ ਦੀ ਮਾਰਮਿਕਤਾ ਨੂੰ ਪ੍ਰਗਟ ਕਰ ਦਿੰਦੇ ਹਨ। ਜਿਵੇਂ 'ਰਾਮ ਪੈ ਭਰਤ ਚਲੇ ਅਨੁਰਾਈ' ਤਾਂ ਕਿਧਰੇ ਲੰਮੇ ਗੀਤ ਵਿਚ ਬਹੁਤ ਸਾਰਾ ਬ੍ਰਿੱਤਾਂਤ ਇਕੋ ਵੇਲੇ ਇਕੱਠਾ ਕਰ ਲੈਂਦੇ ਹਨ। ਅਜਿਹੇ ਗੀਤਾਂ ਨੂੰ ਪ੍ਰਬੰਧ-ਗੀਤ, ਵਸਤੂ-ਪ੍ਰਗੀਤ, ਵਰਣਨ-ਗੀਤ ਆਦਿ ਦਾ ਨਾਂ ਦਿੱਤਾ ਜਾ ਸਕਦਾ ਹੈ। ਰਾਮ ਦੇ ਵਿਜਯ-ਗੀਤ 'ਰਘੁਪਤਿ ਰਨ ਜੀਤਿ ਆਏ'– ਵਿਚ ਕਵੀ ਨੇ ਤਾੜਕਾ-ਵਧ ਤੋਂ ਲੈ ਕੇ ਰਾਵਣ-ਵੱਧ ਤਕ ਦੀ ਕਥਾ-ਲੜੀਆਂ ਨੂੰ ਇਕ ਵਡੇ ਭੋਜ ਦੇ ਪਰੰਪਰਿਤ ਰੂਪਕ ਦੇ ਲੰਬੇ ਢਾਂਚੇ ਰਾਹੀਂ ਪੇਸ਼ ਕੀਤਾ ਹੈ। ਇਸ ਤੋਂ ਇਲਾਵਾ ਇਨ੍ਹਾਂ ਗੀਤਾਂ ਨੂੰ ਪਰਿਸਥਿਤੀ, ਘਟਨਾ, ਮਨ ਦੀ ਸਥਿਤੀ, ਮੁਦ੍ਰਾ ਚਿਤ੍ਰਣ, ਅਭਿਨਯ, ਸੰਵਾਦ ਆਦਿ ਦੇ ਆਧਾਰ ਤੇ ਨਾਟ੍ਯ-ਗੀਤ, ਭਾਵ ਗੀਤ, ਸੰਵਾਦ ਆਦਿ ਸਿਰਲੇਖਾਂ ਵਿਚ ਵੀ ਵੰਡਿਆ ਜਾ ਸਕਦਾ ਹੈ। ਭਾਵ ਇਹ ਕਿ ਸੂਰ ਦੇ ਰਾਮ-ਸਾਹਿੱਤ ਵਿਚ ਕਾਵਿ ਦੀਆਂ ਉਪਰ ਦਸੀਆਂ ਵਿਭਿੰਨ ਸ਼ੈਲੀਆਂ ਦੇ ਦਰਸ਼ਨ ਹੋ ਜਾਂਦੇ ਹਨ। ਸੂਰ ਦੇ ਰਾਮ-ਕਾਵਿ ਵਿਚ ਖਿੰਡੇ ਹੋਏ ਲੋਕ-ਪ੍ਰਤਿਭਾ ਦੇ ਸੂਚਕ ਅਨੇਕ ਗੀਤ ਤੁਲਸੀ ਦੇ ਸਾਹਿੱਤ ਵਿਚ ਸ਼ਾਸਤ੍ਰੀਅਤਾ ਦਾ ਜਾਮਾ ਪਾ ਕੇ ਰੂਪਮਾਨ ਹੋਏ ਹਨ। ਉਦਾਹਰਣ ਲਈ ਬਨ-ਪੱਥ ਤੇ ਘਟਿਤ ਪੁਰ-ਬਧੂ-ਪ੍ਰਸ਼ਨ-ਪ੍ਰਸੰਗ ਨੂੰ ਲਿਆ ਜਾ ਸਕਦਾ ਹੈ। ਇਸੇ ਪ੍ਰਸੰਗ ਦਾ ਚਿਤ੍ਰਣ ਤੁਲਸੀ ਦਾਸ ਦੇ ਸਾਹਿੱਤ ਵਿਚ ਰਸ ਆਸ਼੍ਰਿਤ ਹੋਣ ਤੋਂ ਅਤਿਅੰਤ ਹਿਰਦੇ-ਸਪਰਸ਼ੀ ਬਣ ਗਿਆ ਹੈ, ਪਰ ਸੂਰ ਦਾਸ ਦੇ ਸਾਹਿੱਤ ਵਿਚ ਇਸ ਦੀ ਮੌਲਿਕ ਛੱਟਾ ਜ਼ਿਆਦਾ ਸੁਰਖਿਅਤ ਹੈ। ਮਾਨਸ ਵਿਚ ਪੁਰ-ਬਧੂਆਂ ਦੇ ਪ੍ਰਸ਼ਨ ਦਾ ਉਤਰ ਜਿਥੇ ਸੀਤਾ ਰਾਜ ਬਧੂਆਂ ਵਰਗੀਆਂ ਉਚੇ ਵਰਗ ਵਾਲੀਆਂ ਚੇਸ਼ਟਾਵਾਂ ਦੁਆਰਾ ਦਿੰਦੀ ਹੈ, ਜਿਵੇਂ ਸ਼ਰਦ ਰੁਤ ਦੇ ਚੰਦ੍ਰਮਾ ਵਾਂਗ ਮੁਖ ਨੂੰ ਪਲੇ ਨਾਲ ਢਕ ਕੇ ਭਵਾਂ ਨੂੰ ਟੇਢਾ ਕਰਕੇ, ਸੁੰਦਰ ਖੰਜਨ ਨੈਨਾਂ ਵਰਗੇ ਤਿਰਛੇ-ਨੈਨਾਂ ਰਾਹੀਂ, ਉਥੇ

ਸੂਰਦਾਸ ਦੀ ਸੀਤਾ ਸਿਧੇ ਸਾਧੇ ਢੰਗ ਨਾਲ ਹੇਠਾਂ ਅੰਕਿਤ ਉਤਰ ਦਿੰਦੀ ਹੈ :

ਗੌਰ ਬਰਨ ਮੇਰੇ ਦੇਵਰ ਸਖਿ, ਪਿਯ ਮਮ ਸਯਾਮ ਸਰੀਰ ।

ਇਕ ਹੋਰ ਥਾਂ ਤੇ ਸੂਰ ਵਿਚ ਸਾਹਿਤਿਕ ਆਭਾ ਦਾ ਪ੍ਰਸੰਗ ਦੇਖਣ-ਯੋਗ ਹੈ :

ਰਾਜਿਵ ਨੈਨ ਮੈਨ ਕੀ ਮੂਰਤਿ, ਸੈਨਿਤ ਦਿਯੋ ਬਤਾਈ ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸੂਰਦਾਸ ਵਿਚ ਲੋਕ ਮਾਨਸ ਅਤੇ ਲੋਕ ਸ਼ੈਲੀ ਜ਼ਿਆਦਾ ਸੁਰਖਿਅਤ ਹੈ । ਇਸੇ ਨੂੰ ਮੰਤਵ ਬਣਾ ਕੇ ਸ਼ਾਇਦ ਡਾ. ਹਰਵੰਸ਼ ਲਾਲ ਜੀ ਨੇ ਕਿਹਾ ਸੀ, "ਆਪਣੀ ਦੈਵੀ ਪ੍ਰਤਿਭਾ ਦੇ ਬਲ ਤੇ ਕਵੀ ਨੇ ਸਾਰੀ ਕਥਾ ਨੂੰ ਇਕ ਗੀਤਿ-ਕਾਵਿ ਦਾ ਰੂਪ ਦੇ ਦਿੱਤਾ ਹੈ ।"

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸੂਰਦਾਸ ਨੇ ਰਾਮ-ਚਰਿਤ ਦੇ ਆਖਿਆਨ ਵਿਚ ਵੀ ਡੂੰਘੀ ਰੁਚੀ ਨੂੰ ਪ੍ਰਦਰਸ਼ਤਿ ਕੀਤਾ ਹੈ ਅਤੇ ਇਸ ਵਿਚ ਵੀ ਉਨ੍ਹਾਂ ਦੀ ਕਵਿਤ੍ਵ-ਪ੍ਰਤਿਭਾ ਉਤਰੋਤਰ ਜ਼ਿਆਦਾ ਵਿਕਸਿਤ ਹੁੰਦੀ ਗਈ ਹੈ । ਸੂਰ ਦੀ ਪ੍ਰਤਿਭਾ ਦਾ ਜੋ ਨਿਖਰਿਆ ਹੋਇਆ ਰੂਪ ਸਾਨੂੰ ਉਨ੍ਹਾਂ ਦੇ ਕ੍ਰਿਸ਼ਣ ਸਾਹਿੱਤ ਵਿਚ ਮਿਲਦਾ ਹੈ, ਉਸ ਦੇ ਬੀਜ ਰਾਮ–ਚਰਿਤ ਦੇ ਗਾਇਨ ਵਿਚ ਹੀ ਬੀਜ ਦਿੱਤੇ ਗਏ ਸਨ । ਉਸ ਦੇ ਇਸ ਪੱਖ ਨੂੰ ਉਜਲਾ ਬਣਾਉਣ ਦਾ ਗੌਰਵ ਉਨ੍ਹਾਂ ਦੀ ਭਗਤੀ-ਭਾਵਨਾ ਦੀ ਵਿਆਪਤੀ ਨੂੰ ਮਿਲਦਾ ਹੈ । ਭਾਵੇਂ ਸੂਰ ਦੇ ਕਵਿਤ੍ਵ ਦਾ ਪੂਰਾ ਉਤਕਰਸ਼ ਕ੍ਰਿਸ਼ਣ-ਭਗਤੀ ਦੇ ਅੰਚਲ ਵਿਚ ਹੋਇਆ, ਪਰ ਰਾਮ-ਚਰਿਤ ਆਖਿਆਨ ਵਿਚ ਵੀ ਕਵਿਤ੍ਵ ਦੀਆਂ ਅਜਿਹੀਆਂ ਝਲਕੀਆਂ ਅਤੇ ਅਭਿਵਿਅਕਤੀ ਦੀਆਂ ਅਜਿਹੀਆਂ ਪ੍ਰਣਾਲੀਆਂ ਮਿਲਦੀਆਂ ਹਨ, ਜਿਨ੍ਹਾਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਸੂਰ ਦਾਸ ਦੇ ਧੁਰ ਅੰਦਰ ਰਾਮ ਅਤੇ ਕ੍ਰਿਸ਼ਣ ਦਾ ਅਨਿਖੜਵਾਂ ਰੂਪ ਰਿਹਾ ਹੈ । ਨਿਰਸੰਦੇਹ ਸੂਰ ਰਾਮ ਭਗਤ ਦੇ ਰੂਪ ਵਿਚ ਵੀ ਇਕ ਮਹੱਤਵ-ਪੂਰਣ ਸਥਾਨ ਦੇ ਅਧਿਕਾਰੀ ਹਨ ।

# ਮਹਾਕਵੀ ਸੂਰ : ਮਹਾਨਤਾ ਦੇ ਕੁਝ ਬਿੰਦੂ

ਡਾ. ਪੁਸ਼ਪਪਾਲ ਸਿੰਘ

ਮਹਾਕਵੀ ਸੂਰ ਨੂੰ ਪੜ੍ਹਦੇ ਹੋਏ, ਹਰ ਵਾਰ ਇਹ ਅਨੁਭਵ ਹੋਰ ਤੀਬਰ ਹੁੰਦਾ ਹੈ ਕਿ ਉਨ੍ਹਾਂ ਦੇ ਸਾਗਰ ਦੀਆਂ ਭਾਵ-ਲਹਿਰਾਂ ਵਿਚ ਉਹ ਅਨੋਖੀ ਸਮਰਥਤਾ ਹੈ ਕਿ ਉਹ ਆਪਣੇ ਪਾਠਕ ਨੂੰ ਉਪਰ ਤੋਂ ਹੀ ਨਹੀਂ ਸਿੰਜਦੀਆਂ, ਸਗੋਂ ਉਸ ਨੂੰ ਪੂਰੀ ਤਰ੍ਹਾਂ ਆਪਣੇ ਰਸ ਵਿਚ ਨੁਹਾ ਕੇ ਉਸੇ ਭਾਵ ਵਿਚ ਲੀਨ ਕਰ ਦਿੰਦੀਆਂ ਹਨ, ਜਿਸ ਭਾਵ ਨੂੰ ਕਵੀ ਬਿਆਨ ਕਰ ਰਿਹਾ ਹੁੰਦਾ ਹੈ, ਪਾਠਕ ਉਸੇ ਵਿਚ ਪੋਟਾ ਪੋਟਾ ਡੁਬ ਜਾਂਦਾ ਹੈ। ਅਭਿਵਿਅਕਤੀ ਦੀ ਪੱਧਰ ਤੇ ਅਨੁਭੂਤੀ ਦੀ ਅਜਿਹੀ ਡੂੰਘਾਈ ਕਿਸੇ ਹੋਰ ਹਿੰਦੀ ਕਵੀ ਵਿਚ ਨਹੀਂ ਹੈ। ਭਾਵੇਂ ਕਾਵਿ ਅਤੇ ਸਾਹਿੱਤ ਦੀ ਰਸ-ਸਥਿਤੀ ਹੀ ਇਹੀ ਹੈ ਕਿ ਪਾਠਕ ਉਸ ਵਿਚ ਡੁਬ ਸਕੇ ਪਰ ਮਾਤਰਾ ਦੀ ਦ੍ਰਿਸ਼ਟੀ ਤੋਂ ਡੁਬਣ ਅਤੇ ਡੁਬੋ ਦੇਣ ਦਾ ਭਾਵ ਸੂਰ ਵਿਚ ਹੀ ਸਭ ਤੋਂ ਜ਼ਿਆਦਾ ਹੈ। ਸਾਰੇ ਭਗਤ ਕਵੀ ਆਪਣੇ ਆਪਣੇ ਢੰਗ ਨਾਲ ਸਾਨੂੰ ਕੀਲਦੇ ਹਨ। ਭਾਵੇਂ ਪ੍ਰੇਮ ਦੀਵਾਨੀ ਮੀਰਾ ਹੈ ਜਾਂ ਮਰਯਾਦਾਵਾਦੀ ਮਹਾਕਵੀ ਤੁਲਸੀ ਹਨ, ਚਾਹੇ ਜੜੀਆ ਨੰਦ ਦਾਸ ਹਨ ਜਾਂ ਕ੍ਰਿਸ਼ਣ ਭਗਤੀ ਦੀਆਂ ਹੋਰ ਬੰਸਰੀਆਂ ਜਾਂ ਕ੍ਰਿਸ਼ਣ ਮੁਰਲੀ ਦਾ ਅਵਤਾਰ ਹਿਤ ਹਰੀਵੰਸ਼ ਹੈ। ਸਾਰਿਆਂ ਦੀ ਆਪਣੀ ਆਪਣੀ ਵਖਰੀ ਖਿਚ ਹੈ ਪਰ ਭਾਵ ਦੀ ਅਜਿਹੀ ਲਿਵਲੀਨਤਾ ਪੇਸ਼ ਕਰਨ ਵਿਚ ਹੋਰ ਕਿਸੇ ਹਿੰਦੀ ਕਵੀ ਨੂੰ ਇਤਨੀ ਸਫਲਤਾ ਨਹੀਂ ਮਿਲ ਸਕੀ ਹੈ। ਸੂਰ ਆਪਣੇ ਰਾਧਾ ਮੋਹਨ ਦੀ ਜੋ ਛੱਟਾ ਜਾਂ ਲੀਲਾ-ਛਵੀ ਖੜੀ ਕਰਦੇ ਹਨ, ਪਾਠਕ ਉਸ ਵਿਚ ਸਹਿਜ ਹੀ ਡੁਬ ਜਾਂਦਾ ਹੈ। ਉਨ੍ਹਾਂ ਦੇ ਪਦਿਆਂ ਦੀਆਂ ਪੰਕਤੀਆਂ ਇਸ ਤਰ੍ਹਾਂ ਭਾਵ ਨੂੰ ਸ਼ਿਖਰ ਉਤੇ ਪਹੁੰਚਾਉਦੀਆਂ ਹਨ ਕਿ ਪਾਠਕ ਵੀ ਮਹਾਕਵੀ ਦੇ ਨਾਲ ਕਹਿ ਉਠਦਾ ਹੈ 'ਸੂਰ ਪ੍ਰਭੂ ਕੋ ਦਰਸ ਛਵੀ ਕੋ ਮਰਤ ਲੋਚਨ ਪਿਆਸ'। ਸੂਰ ਦਾ ਕਵੀ ਜਿਸ ਦਰਸ-ਛਵੀ ਲਈ ਪਿਆਸਾ, ਬੇਹਬਲ ਤੇ ਵਿਆਕੁਲ ਹੈ, ਉਨ੍ਹਾਂ ਦੇ ਸਾਗਰ ਦੀਆਂ ਸਵਾ ਲਖ ਤਰੰਗਾਂ ਵੀ ਉਸ ਪਿਆਸ ਨੂੰ ਤ੍ਰਿਪਤ ਨਹੀਂ ਕਰ ਸਕਦੀਆ। ਉਨ੍ਹਾਂ ਦੀ ਇਹ ਅਬੁਝ ਪਿਆਸ ਕਦੀ ਗੋਪੀ ਦੇ ਬਹਾਨੇ, ਕਦੀ ਰਾਧਾ ਦੇ ਬਹਾਨੇ ਤਾਂ ਕਦੀ ਨੰਦ ਅਤੇ ਯਸ਼ੋਧਾ ਦੇ ਬਹਾਨੇ ਭਾਵ ਰੂਪ ਵਿਚ ਮੂਰਤੀਮਾਨ ਹੁੰਦੀ ਹੈ।

ਸੂਰ ਦੀ ਇਸ ਲਿਵਲੀਨ ਕਰਨ ਵਾਲੀ ਅਨੋਖੀ ਸਮਰਥਾ ਦਾ ਰਹਿਸ ਕੀ ਹੈ ? ਇਥੇ ਇਹ ਸਮਝਣਾ ਵੀ ਜ਼ਰੂਰੀ ਹੈ। ਸੂਰ ਦੀ ਬਾਣੀ ਦੀ ਇਹ ਅਦੱਤੀ ਵਿਸ਼ੇਸ਼ਤਾ ਹੈ ਕਿ ਉਹ ਰਾਧਾ ਮਾਧਵ ਨਿਮਿਤ ਕਥਨ ਤੋਂ ਸਾਰੇ ਲੋਕ ਜੀਵਨ ਅਤੇ ਉਸ ਦੇ ਬਹੁਰੰਗੀ ਕ੍ਰਿਆ-ਕਲਾਪਾਂ, ਲੋਕਚਾਰਾਂ ਦਾ ਵਰਣਨ ਕਰਦੇ ਹਨ, ਪਰ ਪਦ ਦੀ ਚਰਮ ਭਾਵ-ਦਸ਼ਾ ਤਕ ਪਹੁੰਚਦੇ ਪਹੁੰਚਦੇ ਇਹ ਭਾਵ ਲੋਕ ਦਾ ਨਾ ਰਹਿ ਕੇ ਲੋਕ ਅਤੀਤ ਹੋ ਜਾਂਦਾ ਹੈ, ਪਰਮ ਪ੍ਰਭੂ ਕ੍ਰਿਸ਼ਣ ਦਾ ਹੋ ਜਾਂਦਾ ਹੈ। ਇਸ ਧਰਤੀ ਦੇ ਰਾਗ ਰੰਗ, ਤਤਕਾਲੀਨ ਅਮੀਰਾਂ ਅਤੇ

ਗੋਪ ਸਮਾਜਾਂ ਵਿਚ ਇਸਤਰੀ ਪੁਰਸ਼ ਦੀ ਛੇੜ-ਛਾੜ, ਸਭ ਕੁਝ ਧਰਤੀ ਦੀ ਮਿੱਟੀ, ਸੂਰ ਦਾ ਕਵਿਤ੍ਵ–ਕੌਸ਼ਲ ਪ੍ਰਾਪਤ ਕਰ ਕੇ ਸਵਰਗ ਦਾ ਸੋਨਾ ਬਣ ਜਾਂਦੀ ਹੈ। ਮਾਨਵ ਮਨ ਦੇ ਤੇਜ਼ ਰਫਤਾਰ ਘੋੜਿਆਂ ਦੀਆਂ ਵਾਂਗਾ ਸੂਰ ਇਤਨੀ ਕੁਸ਼ਲਤਾ ਨਾਲ ਸੰਭਾਲੀ ਰਖਦੇ ਹਨ ਕਿ ਉਹ ਲੌਕਿਕ ਵਲ ਨਾਂ ਜਾ ਕੇ ਅਲੌਕਿਕ ਵਲ ਮੁੜ ਜਾਂਦੇ ਹਨ। ਜੇ ਸੂਰ ਪਾਸ ਇਸ ਲੋਕ ਤੋਂ ਪਰਲੋਕ ਵਲ ਲੈ ਜਾਣ ਦੀ ਚਿੰਤਾ ਦਾ ਇਹ ਕੌਸ਼ਲ ਨਾ ਹੋਵੇ, ਤਾਂ ਉਨ੍ਹਾਂ ਦਾ ਕਾਵਿ ਰੀਤੀ ਕਵੀਆਂ ਦੀ ਸ਼੍ਰੇਣੀ ਵਿਚ ਜਾ ਪਹੁੰਚੇ।

'ਪੂਛਤ ਸਿਆਮ ਕੌਨ ਤੂ ਗੋਰੀ' ਦਾ ਪ੍ਰਸੰਗ ਗਲੀ ਮੁਹੱਲੇ ਵਿਚ ਲੜਕੇ ਲੜਕੀ ਦੀ ਛੇੜ-ਛਾੜ ਤੋਂ ਅਗੇ ਨਹੀਂ ਵਧਦਾ। ਪਰ ਕੇਵਲ ਇਹੀ ਪੰਕਤੀ, 'ਸੂਰਦਾਸ ਪ੍ਰਭੂ ਰਸਿਕ ਸਿਰੋਮਨਿ ਬਾਤਨ ਭੁਰਈ ਰਾਧਿਕਾ ਭੋਰੀ' ਪਦ ਦੇ ਸਾਰੇ ਪ੍ਰਸੰਗ ਨੂੰ ਅਜਿਹਾ ਅਲੌਕਿਕ ਧਰਾਤਲ ਪ੍ਰਦਾਨ ਕਰਦੀ ਹੈ ਕਿ ਪਾਠਕ ਜਾਂ ਸਰੋਤਾ ਪ੍ਰਭੂ ਭਗਤੀ ਦੇ ਰਸ ਨਾਲ ਪੂਰੀ ਤਰ੍ਹਾਂ ਭਿਜ ਜਾਂਦਾ ਹੈ। ਸੂਰ ਦਾ ਕਵੀ ਇਸ ਕਲਾ ਵਿਚ ਪੂਰੀ ਤਰ੍ਹਾਂ ਨਿਪੁੰਣ ਹੈ। ਉਨ੍ਹਾਂ ਦੇ ਪਦਿਆਂ ਦਾ ਇਹ ਲਿਵਲੀਨਕਾਰੀ ਭਾਵ ਕੇਵਲ ਲੀਲਾਗਾਨ ਦੇ ਹੀ ਪਦਿਆਂ ਵਿਚ ਹੋਵੇ, ਅਜਿਹਾ ਨਹੀਂ ਹੈ। ਵੱਲਭ ਕੁਲ ਵਿਚ ਦੀਖਿਅਤ ਹੋਣ ਤੋਂ ਪਹਿਲਾਂ ਜੋ ਵਿਨਯ ਦੇ ਪਦ ਲਿਖੇ ਗਏ ਹਨ, ਉਨ੍ਹਾਂ ਵਿਚ ਵੀ ਇਹੀ ਗਜ਼ਬ ਦੀ ਗ਼ਰਕ ਕਰਨ ਦੀ ਸਮਰਥਾ ਹੈ :

ਚਰਣ ਕਮਲ ਬੰਦੋ ਹਰਿ ਰਾਈ।
ਜਾ ਕੀ ਕ੍ਰਿਪਾ ਤੇ ਗਿਰਿ ਪੰਗੁਹਿ ਲੰਘੇ, ਅੰਧੇ ਕੋ ਸਭ ਕੁਝ ਦਰਸਾਈ।

ਜਾਂ

ਅਬ ਹੌਂ ਨਾਚਯੋ ਬਹੁਤ ਗੁਪਾਲ।
ਕਾਮ ਕ੍ਰੋਧ ਕੋ ਪਹਿਰਿ ਚੋਲਨਾ ਕੰਠ ਵਿਸ਼ਯ ਕੀ ਮਾਲ।

ਆਦਿ ਪਦ ਸਾਡੇ ਕਥਨ ਦੇ ਸਪਸ਼ਟ ਪ੍ਰਮਾਣ ਹਨ।

ਕ੍ਰਿਸ਼ਨ-ਭਗਤੀ ਅਤੇ ਕ੍ਰਿਸ਼ਨ-ਕਾਵਿ ਨੂੰ ਸੂਰ ਦੀ ਇਕ ਬਹੁਤ ਵੱਡੀ ਦੇਣ ਹੈ ਕ੍ਰਿਸ਼ਣ ਦੀ ਲੀਲਾ-ਆਕ੍ਰਿਤੀ ਦਾ ਇਸ ਰੂਪ ਵਿਚ ਵਿਸਥਾਰ ਹੈ ਕਿ ਉਹ ਲੀਲਾ ਪੁਰਸ਼ ਦਾ ਅਨੂਪਮ ਵਿਰਾਟ ਸਰੂਪ ਬਣ ਸਕੇ। ਸੂਰਦਾਸ ਦੀ ਉਪਜਾਊ ਕਲਪਨਾ ਨੇ ਉਸ ਪਰਮ ਪੁਰਸ਼ ਦੀ ਇਕ ਇਕ ਲੀਲਾ ਦੀ ਜੋ ਉਦਭਾਵਨਾ ਕੀਤੀ ਹੈ, ਉਸ ਨੇ ਕ੍ਰਿਸ਼ਣ ਦੇ ਮਿਥਕ ਇਤਿਹਾਸ ਨੂੰ ਇਕ ਦਮ ਨਵਾਂ ਦਿਸ-ਹੱਦਾ ਪ੍ਰਦਾਨ ਕੀਤਾ ਹੈ। ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਜਾਂ ਪੂਰਵ-ਵਰਤੀ ਸੰਸਕ੍ਰਿਤ ਗ੍ਰੰਥਾਂ ਵਿਚ ਕ੍ਰਿਸ਼ਣ ਦਾ ਜੋ ਮਧੁਰ ਅਤੇ ਸੁੰਦਰ ਰੂਪ ਹੌਲੀ ਹੌਲੀ ਵਿਕਾਸ ਕਰ ਰਿਹਾ ਸੀ, ਉਹ ਸੂਰ ਵਿਚ ਆ ਕੇ ਵਿਸਥਾਰ ਪਾਉਂਦਾ ਹੈ, ਮਧੁਰ ਅਤੇ ਸੁੰਦਰ ਰੂਪ ਹੀ ਨਹੀਂ, ਬਾਲ ਰੂਪ ਵਿਚ ਸੂਰ ਦਾ ਕਵੀ ਲੀਲਾਗਾਨ ਪਰੰਪਰਾ ਨੂੰ ਅਪਣਾ ਕੇ ਉਸ ਵਿਚ ਪਤਾ ਨਹੀਂ ਕਿਤਨੀਆਂ ਨਵੀਆਂ ਲੀਲਾਵਾਂ ਦੀ ਸਿਰਜਨਾ ਕਰਦਾ ਹੈ। ਗੋਡਿਆਂ ਪਰਨੇ ਚਲਣ, ਮਿੱਟੀ ਚੋਰੀ ਕਰਨ, ਮੱਖਣ ਚੋਰੀ ਕਰਨ, ਛਾਹ ਵੇਲੇ ਦੇ ਭਤੇ ਦੀ ਚੋਰੀ ਕਰਨ, ਗਊਆਂ ਚਰਾਣ ਆਦਿ ਵਿਚ ਉਨ੍ਹਾਂ ਨੇ ਅਨੋਖੇ ਲੀਲਾ ਪ੍ਰਸੰਗਾਂ ਦੀ ਸਿਰਜਨਾ ਕੀਤੀ ਹੈ। ਕਿਸ਼ੋਰ ਅਤੇ ਨੌਜੁਆਨ ਕ੍ਰਿਸ਼ਣ ਦੀ ਮੁਰਲੀ ਅਤੇ ਮੁਰਲੀ ਵਜਾਣ ਤੋਂ ਲੈ ਕੇ ਨਟਖਟ ਸ਼ਰਾਰਤਾਂ ਸੂਰ ਨੇ ਪਤਾ ਨਹੀਂ ਕਿਤਨੇ ਨਵੇਂ ਲੀਲਾ-ਪ੍ਰਸੰਗ ਰਚੇ ਹਨ। ਡਾ. ਸ਼ਸ਼ੀਭੂਸ਼ਣ ਦਾਸ ਗੁਪਤ ਨੇ 'ਸ੍ਰੀ ਰਾਧਾ ਦਾ ਕ੍ਰਮ-ਵਿਕਾਸ' ਵਿਚ ਇਹ ਮਤ ਪ੍ਰਗਟ ਕੀਤਾ ਹੈ ਕਿ ਵੈਸ਼ਣਵ ਧਰਮ, ਦਰਸ਼ਨ ਅਤੇ ਸਾਹਿੱਤ ਵਿਚ ਰਾਧਾ ਦੀ ਆਮਦ ਅਤੇ ਪ੍ਰਤਿਸ਼ਠਾ ਸਾਹਿੱਤ

ਰਾਹੀਂ ਹੀ ਹੋਈ ਹੈ । ਉਹ ਕਹਿੰਦੇ ਹਨ : "ਲਗਦਾ ਹੈ, ਬ੍ਰਜ ਦੇ ਚਰਵਾਹੇ ਕ੍ਰਿਸ਼ਣ ਦੀਆਂ ਗੋਪੀਆਂ ਨਾਲ ਕੀਤੀਆਂ ਪ੍ਰੇਮ ਲੀਲਾ ਪਹਿਲਾਂ ਆਭੀਰ ਜਾਤੀ ਦੇ ਕੁਝ ਚਰਵਾਹਿਆਂ ਦੇ ਗੀਤਾਂ ਦੇ ਰੂਪ ਵਿਚ ਖਿੰਡੀਆਂ ਪੁੰਡੀਆਂ ਹੋਈਆਂ ਸਨ । ਚੰਚਲ ਆਭੀਰ ਮੁਟਿਆਰਾਂ ਭਰ ਜੁਆਨੀ ਵਿਚ ਪਰਮ ਸੁੰਦਰ ਗੋਪ ਗਭਰੂ ਕ੍ਰਿਸ਼ਣ ਦੀ ਵਿਚਿਤ੍ਰ ਪ੍ਰੇਮ ਲੀਲਾ ਦੇ ਉਪਾਖਿਆਨਾਂ ਨੇ ਗੋਪ-ਜਾਤੀ ਵਿਚ ਅਨੇਕ ਗੀਤਾਂ ਦੀ ਪ੍ਰੇਰਣਾ ਉਤਪੰਨ ਕੀਤੀ ਸੀ । ਲੋਕ-ਗੀਤ ਦੇ ਮਾਧਿਅਮ ਤੋਂ ਹੀ ਇਹ ਭਾਰਤ ਦੇ ਭਿੰਨ ਭਿੰਨ ਇਲਾਕਿਆਂ ਵਿਚ ਕਾਫੀ ਪ੍ਰਸਿੱਧ ਹੋ ਜਾਣ ਤੋਂ ਬਾਅਦ ਬਿੰਦ੍ਰਾਬਨ ਦੀ ਕ੍ਰਿਸ਼ਣ ਲੀਲਾ ਹੌਲੀ ਹੌਲੀ ਪੁਰਾਣਾਂ ਵਿਚ ਥਾਂ ਪ੍ਰਾਪਤ ਕਰ ਕੇ ਕਵੀ-ਕਲਪਨਾ ਵਿਚ ਹੋਰ ਪ੍ਰਫੁਲਿਤ ਹੋਣ ਲਗੀ" (ਪੰਨਾ ੧੧੪)। ਪਰ ਉਨ੍ਹਾਂ ਦਾ ਨਿਸਚਿਤ ਮਤ ਹੈ ਕਿ ਰਾਧਾ ਦੀ ਪ੍ਰਤਿਸ਼ਠਾ ਦਾ ਉਤਨਾ ਸਿਹਰਾ ਪੁਰਾਣਕਾਰਾਂ ਨੂੰ ਨਹੀਂ ਜਾਂਦਾ ਜਿਤਨਾ ਸਾਹਿੱਤਕਾਰਾਂ ਨੂੰ ਜਾਂਦਾ ਹੈ (ਪੰਨਾ ੧੦੮) । "ਕ੍ਰਿਸ਼ਣ ਦੀ ਇਸ ਵਿਚਿਤ੍ਰ ਪ੍ਰੇਮ-ਲੀਲ਼ਾ ਦੀਆਂ ਕੁਝ ਕਹਾਣੀਆਂ ਫਲਗੂ ਦੀ ਧਾਰਾ ਵਾਂਗ ਭਾਰਤ ਵਰਸ਼ ਦੇ ਪ੍ਰਾਚੀਨ ਪ੍ਰੇਮ-ਸਾਹਿੱਤ ਦੇ ਅੰਦਰੋਂ ਪ੍ਰਵਾਹਿਤ ਹੁੰਦੀਆਂ ਹਨ" (ਪੰਨਾ ੧੧੦) । ਡਾ. ਦਾਸ ਗੁਪਤ ਦੇ ਇਸ ਕਥਨ ਵਿਚ ਅਸੀਂ ਇਹ ਜੋੜਨਾ ਚਾਹਾਂਗੇ ਕਿ ਰਾਧਾ ਕ੍ਰਿਸ਼ਣ ਦੀ ਪ੍ਰੇਮ-ਲੀਲਾ ਦੀ ਇਹ ਫਲਗੂ ਧਾਰਾ ਜਮਨਾ ਦਾ ਵਿਸਥਾਰ ਅਤੇ ਪ੍ਰਚੰਡ ਪ੍ਰਵਾਹ ਸੂਰ ਕਾਵਿ ਵਿਚ ਹੀ ਆ ਕੇ ਪ੍ਰਾਪਤ ਕਰਦੀ ਹੈ । ਸਾਹਿੱਤਕਾਰਾਂ ਵਿਚੋਂ ਸੂਰ ਦੇ ਸਿਰ ਇਹ ਸਿਹਰਾ ਸਭ ਤੋਂ ਅਧਿਕ ਹੈ ਕਿ ਕ੍ਰਿਸ਼ਣ ਦੀਆਂ ਲੀਲਾਵਾਂ ਦੀ ਅਨੇਕ ਅਨੇਕ ਨਵੀਆਂ ਉਦਭਾਵਨਾਵਾਂ ਨਾਲ ਉਨ੍ਹਾਂ ਨੇ ਕ੍ਰਿਸ਼ਣ ਦੇ ਲੀਲਾ-ਸਰੂਪ ਨੂੰ ਵਿਰਾਟਤਾ ਪ੍ਰਦਾਨ ਕੀਤੀ । ਅਤੇ ਇਹ ਲੀਲਾਵਾਂ ਕ੍ਰਿਸ਼ਣ ਦੇ ਮਿਥਕ ਇਤਿਹਾਸ ਦਾ ਸੱਚ ਬਣ ਕੇ ਰਹਿ ਗਈਆਂ ਹਨ । ਜੇ ਸੂਰ ਕਾਵਿ ਦਾ ਅਧਿਐਨ ਸਿਰਫ ਇਸ ਦ੍ਰਿਸ਼ਟੀ ਤੋਂ ਕੀਤਾ ਜਾਵੇ ਕਿ ਉਨ੍ਹਾਂ ਨੇ ਬਾਲ ਅਤੇ ਕਿਸ਼ੋਰ ਕ੍ਰਿਸ਼ਣ ਦੀਆਂ ਕਿਤਨੀਆਂ ਹੀ ਨਵੀਆਂ ਲੀਲਾਵਾਂ ਦੀ ਉਦਭਾਵਨਾ ਕੀਤੀ ਹੈ ਜੋ ਪੂਰਵ-ਵਰਤੀ ਕ੍ਰਿਸ਼ਣ ਸਾਹਿੱਤ ਅਤੇ ਕ੍ਰਿਸ਼ਣ ਭਗਤੀ ਸਾਹਿੱਤ ਵਿਚ ਨਹੀਂ ਹੈ, ਤਾਂ ਅਨੇਕ ਰੋਚਕ ਤੱਥ ਸਾਹਮਣੇ ਆਉਣਗੇ । ਸੂਰ ਲੀਲਾ ਗਾਇਨ ਵਿਚ ਇਤਨੇ ਨਿਪੁਣ ਸਨ ਕਿ ਇਕ ਇਕ ਲੀਲਾ ਉਤੇ ਕਈ ਕਈ ਪਦਿਆਂ ਦੀ ਰਚਨਾ ਕਰ ਕੇ ਵੀ ਕਿਧਰੇ 'ਰਿਪੀਟ' ਨਹੀਂ ਹੁੰਦੇ । ਇਸ ਲਈ, ਉਨ੍ਹਾਂ ਦਾ ਹਰੇਕ ਪਦ ਆਪਣੀ ਨਵੀਨਤਾ ਲਏ ਹੋਏ ਹੈ । ਕ੍ਰਿਸ਼ਣ ਚਰਿਤ ਭਾਰਤੀ ਬੁੱਧੀ ਦੇ ਸੁੰਦਰ ਚਿੰਤਨ ਦੀ ਸਾਖਿਆਤ ਚਿੰਤਾਮਣੀ ਬਣ ਸਕਿਆ ਹੈ । ਜਨ-ਮਾਨਸ ਨੇ ਜਿਸ ਕਿਸੇ ਵੀ ਤੱਤ ਨੂੰ ਇਸ ਵਿਚ ਖੋਜਿਆ ਹੈ, ਉਹ ਇਸ ਵਿਚੋਂ ਪ੍ਰਾਪਤ ਕਰ ਲਿਆ ਗਿਆ ਹੈ। ਕ੍ਰਿਸ਼ਣ ਚਰਿਤ ਵਿਚ ਇਹ ਲਚਕ (flexibility) ਪ੍ਰਦਾਨ ਕਰਨ ਵਿਚ ਸ਼ਾਇਦ ਸਰਵ ਅਧਿਕ ਯੋਗਦਾਨ ਸੂਰ ਦੇ ਇਸ ਲੀਲਾ-ਗਾਨ ਦਾ ਹੀ ਹੈ । ਡਾ. ਸੁਨੀਤੀ ਕੁਮਾਰ ਚੈਟਰਜੀ ਵਰਗੇ ਵਿਦਵਾਨ ਆਰਯ ਅਤੇ ਅਨਾਰਯ ਸਭਿਆਚਾਰ ਨੂੰ ਇਕ ਸਰਵ ਸਾਂਝੇ ਬਿੰਦੂ ਤੇ ਲਿਆਉਣ ਵਿਚ ਕ੍ਰਿਸ਼ਣ ਦਾ ਮਹਾਨ ਯੋਗਦਾਨ ਮੰਨਦੇ ਹਨ । ਉਨ੍ਹਾਂ ਦਾ ਮਤ ਹੈ ਕਿ ਕ੍ਰਿਸ਼ਣ ਨੇ ਸਰਵ ਪ੍ਰਥਮ ਉਤਰ ਭਾਰਤ ਵਿਚ ਅਨਾਰਯ ਅਵੈਦਿਕ ਪ੍ਰਕ੍ਰਿਤੀ ਦੀ ਪੂਜਾ ਨੂੰ ਗੋਵਰਧਨ ਪੂਜਾ ਰਾਹੀਂ ਕਰਨ ਯੋਗ ਠਹਿਰਾਇਆ । ਇਸ ਤੋਂ ਪਹਿਲਾਂ ਉਤਰ ਭਾਰਤ ਵਿਚ ਉਚੇ ਵਰਗ ਵਾਲੇ ਲੋਕ ਅਤੇ ਵੈਦਿਕ ਪਰੋਹਤ ਆਰਯ ਪੱਧਤੀ ਨੂੰ ਹੀ ਮੰਨਣ ਵਾਲੇ ਸਨ । ਉਨ੍ਹਾਂ ਨੇ ਇਹ ਵੀ ਕਿਹਾ ਕਿ ਕ੍ਰਿਸ਼ਣ ਕਿਸੇ ਵਿਸ਼ੇਸ਼ ਵਿਧੀ ਦੀ ਪਾਲਣਾ ਦਾ ਹਠ ਨਹੀਂ ਕਰਦੇ, ਉਨ੍ਹਾਂ ਲਈ ਤਾਂ ਸ਼ੁੱਧ ਭਾਵਨਾ ਅਤੇ ਵਿਸ਼ਵਾਸ ਹੀ ਪ੍ਰਮੁਖ ਹੈ । "ਗੋਵਰਧਨ

ਪੂਜਾ ਵਿਚ ਅਨਾਰਜ ਪੂਜਾ ਨੂੰ ਸਭ ਤੋਂ ਪਹਿਲਾਂ ਵੈਦਿਕ ਹੋਮ ਦੀ ਸਮਾਨਤਾ ਪ੍ਰਾਪਤ ਹੋਈ ਅਤੇ ਇਸ ਤਰ੍ਹਾਂ ਹਿੰਦੂ ਧਰਮ ਵਿਚ ਦ੍ਰਾਵਿੜ, ਨਿਸ਼ਾਦ ਅਤੇ ਕਿਰਾਤ ਧਰਮਾਂ ਨੂੰ ਵੀ ਸਵੀਕਾਰ ਕੀਤਾ ਗਿਆ। ਕ੍ਰਿਸ਼ਣ ਇਸ ਯੁਗ ਦੇ ਮੋਢੀ ਸਨ।'' ਇਸ ਵਿਚ ਕੋਈ ਸ਼ਕ ਨਹੀਂ ਕਿ ਸੂਰ ਨੇ ਜਿਸ ਕ੍ਰਿਸ਼ਣ ਭਗਤੀ ਦੀ ਸਥਾਪਨਾ ਕੀਤੀ, ਉਸ ਵਿਚ ਵਿਸ਼ੇਸ਼ ਵਿਧੀ ਨਹੀਂ, ਸਗੋਂ ਪ੍ਰੇਮ-ਭਾਵ, ਗੋਪੀ–ਭਾਵ ਅਤੇ ਵਿਸ਼ਵਾਸ ਹੀ ਪ੍ਰਮੁਖ ਹਨ। ਸੂਰ ਵਰਣਿਤ ਲੀਲਾਵਾਂ ਦਾ ਜੇ ਅਜਿਹਾ ਹੀ ਸਮਾਜ–ਸ਼ਾਸਤ੍ਰੀ ਅਧਿਐਨ ਪ੍ਰਸਤੁਤ ਕੀਤਾ ਜਾਵੇ, ਤਾਂ ਸਿੱਧ ਹੋ ਜਾਵੇਗਾ ਕਿ ਉਨ੍ਹਾਂ ਨੇ ਉਸ ਸਮੇਂ ਦੇ ਬ੍ਰਜ ਮੰਡਲ ਦੇ ਲੋਕ-ਧਰਮ, ਲੋਕ-ਵਿਧੀ ਅਤੇ ਲੋਕਾਚਾਰ ਨੂੰ ਸ੍ਰੀ ਕ੍ਰਿਸ਼ਣ ਨਾਲ ਸੰਯੁਕਤ ਕਰਕੇ ਆਭੀਰਾਂ, ਗੋਪ ਗਭਰੂਆਂ ਦੇ ਸੰਸਕ੍ਰਿਤੀ-ਕਰਣ ਦਾ ਅਦੁੱਤੀ ਉਦਮ ਕੀਤਾ ਹੈ। ਉਨ੍ਹਾਂ ਦਾ ਲੀਲਾ-ਗਾਨ ਪੁਸ਼ਟੀਮਾਰਗੀਯ ਭਗਤ ਦਾ ਸਾਧਾਰਣ ਲੀਲਾ-ਗਾਇਨ ਨਾ ਰਹਿ ਕੇ ਭਾਰਤ ਦੇ ਮਿਥਕ ਅਤੇ ਸੰਸਕ੍ਰਿਤਿਕ ਇਤਿਹਾਸ ਵਿਚ ਆਪਣੀ ਇਕ ਮਹੱਤਵਪੂਰਣ ਭੂਮਿਕਾ ਨਿਭਾਂਦਾ ਹੈ।

ਸੂਰਦਾਸ ਦੀ ਮਹਾਨਤਾ ਦਾ ਬਹੁਤ ਵੱਡਾ ਕਾਰਣ ਉਸ ਦੀ ਲੋਕ ਜੀਵਨ ਨਾਲ ਤਦਾਕਾਰਤਾ ਹੈ। ਧਿਆਨ ਰਹੇ, ਮੈਂ ਤਦਾਕਾਰਤਾ ਕਿਹਾ ਹੈ, ਲੋਕ ਜੀਵਨ ਦਾ ਸੂਖਮ ਨਿਰੀਖਣ ਨਹੀਂ। ਸੂਰਦਾਸ ਆਪਣੀ ਭਾਸ਼ਾ, ਉਸ ਦੇ ਤੇਵਰ, ਪਾਤਰਾਂ ਦੇ ਮਨੋਵਿਗਿਆਨ ਆਦਿ ਵਿਚ ਲੋਕ-ਜੀਵਨ ਨਾਲ ਆਪਣੀ ਤਦਾਕਾਰਤਾ ਇਸ ਲਈ ਕਾਇਮ ਰਖੀ ਬੈਠੇ ਹਨ ਕਿ ਉਨ੍ਹਾਂ ਦੀ ਸਾਰੀ ਕਵਿਤਾ ਲੋਕ ਜੀਵਨ ਵਿਚ ਡੁਬ ਕੇ, ਰਚ ਮਿਚ ਕੇ ਹੀ ਲਿਖੀ ਹੋਈ ਹੈ। ਉਨ੍ਹਾਂ ਦੀ ਕਵਿਤਾ ਵਿਚ ਲੋਕ-ਜੀਵਨ ਦਾ ਇਤਨਾ ਗੰਭੀਰ ਰੰਗ ਚੜ੍ਹਿਆ ਹੈ ਕਿ ਉਹ ਕਦੀ ਵੀ ਆਪਣੇ ਆਪ ਨੂੰ ਧਰਤੀ ਤੋਂ ਵਖ ਅਨੁਭਵ ਨਹੀਂ ਹੋਣ ਦੇਵੇਗੀ। ਜੋ ਕਲਾਕਾਰ ਜਿਤਨਾ ਜ਼ਿਆਦਾ ਧਰਤੀ ਨਾਲ ਜੁੜਿਆ ਹੋਵੇਗਾ, ਉਹ ਉਤਨਾ ਹੀ ਜੀਵੰਤ ਅਤੇ ਮਹਾਨ ਹੁੰਦਾ ਹੈ। ਆਧੁਨਿਕ ਯੁਗ ਵਿਚ ਸਾਰੀਆਂ ਨਵੀਆਂ ਕ੍ਰਿਤੀਆਂ ਦਾ ਕੇਂਦਰ ਬਿੰਦੂ ਉਸ ਦਾ ਆਪਣੀ ਧਰਤੀ ਨਾਲ ਜੁੜਨਾ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਸੂਰ ਦੀਆਂ ਗੋਪੀਆਂ ਭੋਲੀਆਂ ਪੇਂਡੂ ਹਨ, ਪਰ ਮੈਨੂੰ ਅਜਿਹਾ ਲਗਦਾ ਹੈ ਕਿ ਬ੍ਰਜ ਦੀਆਂ ਪਗਡੰਡੀਆਂ ਵਿਚ ਵਿਚਰਣ ਕਰਦੀਆਂ ਹੋਈਆਂ ਮਸਤ ਗੁਜਰੀਆਂ ਹੀ ਸੂਰ ਦੇ ਸਾਗਰ ਦੀ ਇਕ ਇਕ ਭਾਵ-ਪਗਡੰਡੀ ਬਣ ਜਾਂਦੀਆਂ ਹਨ। ਇਹ ਗੋਪੀਆਂ ਆਪਣੀ 'ਕਹਿਣੀ' ਅਤੇ 'ਰਹਿਣੀ' ਦੋਹਾਂ ਵਿਚ ਹੀ ਪੂਰੀ ਤਰ੍ਹਾਂ ਬ੍ਰਜ ਦੀਆਂ ਜੀਉਂਦੀਆਂ ਜਾਗਦੀਆਂ ਮੁਟਿਆਰਾਂ ਹਨ। 'ਕਹਿਣੀ' ਅਤੇ 'ਰਹਿਣੀ' ਦੋਹਾਂ ਵਿਚ ਪੂਰੀ ਤਰ੍ਹਾਂ ਪੇਂਡੂ ਸੰਸਕਾਰਾਂ ਵਿਚ ਪਲੀਆਂ ਇਹ ਗੋਪੀਆਂ ਊਧੋ ਨਾਲ ਵਾਰਤਾਲਾਪ ਕਰਦੀਆਂ ਹੋਈਆਂ, ਜਿਸ ਢੰਗ ਨਾਲ, ਜਿਸ ਤਰਜ਼ ਵਿਚ ਅਤੇ ਜਿਸ ਮੁਹਾਵਰੇ ਵਿਚ ਗੱਲ ਕਰਦੀਆਂ ਹਨ, ਉਹ ਉਨ੍ਹਾਂ ਦਾ ਆਪਣਾ ਹੈ, ਨਿਜੀ ਹੈ ਅਤੇ ਸੂਰ ਉਸ ਨੂੰ ਇਸੇ ਰੂਪ ਵਿਚ ਆਪਣੇ ਵਿਚ ਲੀਨ ਕਰਦੇ ਹਨ। ਅਜ ਵੀ ਬ੍ਰਜ-ਨਿਵਾਸੀ, ਖ਼ਾਸ ਕਰਕੇ ਇਸਤਰੀਆਂ ਆਪਣੇ ਮਤ ਦੀ ਪੁਸ਼ਟੀ ਵਿਚ ਦ੍ਰਿਸ਼ਟਾਂਤ ਵਜੋਂ ਅਖਾਣ ਪੈਰ ਪੈਰ ਤੇ ਦਿੰਦੀਆਂ ਜਾਂਦੀਆਂ ਹਨ ਅਤੇ ਇਸ ਤਰ੍ਹਾਂ ਦੀ ਆਪਣੀ ਵਿਚਾਰ ਪ੍ਰਣਾਲੀ ਉਤੇ ਦੂਜਿਆਂ ਨੂੰ ਲੈ ਆਉਂਦੀਆਂ ਹਨ। ਸੂਰ ਦੀਆਂ ਗੋਪੀਆਂ ਪਾਸ ਵੀ ਤਰਕ ਦੀ ਅਜਿਹੀ ਹੀ ਸ਼ੈਲੀ ਹੈ। ਊਧੋ ਦੀ ਕਰਨੀ ਅਤੇ ਕਥਨੀ ਵਿਚ ਅੰਤਰ ਹੈ, ਪਰ ਵਿਅੰਗ ਕਰਦੀਆਂ ਗੋਪੀਆਂ ਦਾ ਕਥਨ ਹੈ :

ਧਾਨ ਕੋ ਗਾਂਵ ਪਯਾਰ ਤੇ ਜਾਨੌਂ ਗਿਆਨ ਵਿਸ਼ੇ ਰਸ ਭੋਰੇ।
ਸੂਰ ਸੋ ਬਹੁਤ ਕਹੇ ਨ ਰਹੇ, ਰਸ ਗੂਲਰ ਕੋ ਫਲ ਫੋਰੇ।

ਗੋਪੀਆਂ ਊਧੋ ਦੀ ਪੋਲ ਨਹੀਂ ਖੋਲ੍ਹਣਾ ਚਾਹੁੰਦੀਆਂ, ਜਿਵੇਂ ਗੂਲਰ ਦੇ ਫਲ ਨੂੰ ਤੋੜਨ ਤੇ ਕੀੜੇ ਹੀ ਕੀੜੇ ਨਿਕਲ ਆਉਂਦੇ ਹਨ, ਉਸੇ ਤਰ੍ਹਾਂ ਆਪ ਆਪਣੀ ਪੋਲ ਜ਼ਿਆਦਾ ਨਾ ਖੁਲ੍ਹਾਓ 'ਧਾਨ ਕੇ ਗਾਂਵ ਮੇਂ ਪਯਾਲ' ਅਧਿਕ ਹੋਵੇਗਾ—ਅਰਥਾਤ ਅਸੀਂ ਤੁਹਾਨੂੰ ਸਾਹਮਣੇ ਹੀ ਵੇਖ ਰਹੀਆਂ ਹਾਂ। ਇਨ੍ਹਾਂ ਗੱਲਾਂ ਨੂੰ ਗੋਪੀਆਂ ਆਪਣੇ ਢੰਗ ਨਾਲ, ਆਪਣੇ ਜਾਣੇ ਹੋਏ ਸੰਸਾਰ ਦੇ ਉਪਮਾਨਾਂ ਰਾਹੀਂ ਪ੍ਰਗਟ ਕਰਦੀਆਂ ਹਨ। ਇਸੇ ਤਰ੍ਹਾਂ ਉਹ ਊਧੋ ਨਾਲ ਗੱਲਬਾਤ ਕਰਨਾ ਇਸੇ ਤਰ੍ਹਾਂ ਵਿਅਰਥ ਸਮਝਦੀਆਂ ਹਨ, ਜਿਵੇਂ ਤੂੜੀ ਨੂੰ ਕੁਟਣ ਦਾ ਨਿਰਰਥਕ ਕਾਰਜ—'ਸੂਰ ਸ੍ਯਾਮ ਤਜਿ ਕੋ ਭੁਸ ਫਟਕੈ ਮਧੁਪ ਤਿਹਾਰੇ ਹੇਤ ?'
ਜਾਂ ਇਸੇ ਕ੍ਰਮ ਵਿਚ—

ਤੇਰੋ ਕਹੋ ਸੋ ਪਵਨ ਭੂਸ ਭਯੋ, ਵਹੋ ਜਾਤ ਜੁਯੋਂ ਆਂਧੀ।

ਗਿਆਨ ਗੌਰਵ ਨਾਲ ਭਰਪੂਰ ਵਿਚਾਰੇ ਊਧੋ ਦੀ ਗੱਲ ਦਾ ਪ੍ਰਭਾਵ ਅਜਿਹਾ ਹੈ ਜਿਵੇਂ ਹਨੇਰੀ ਵਿਚ ਤੂੜੀ ਉਡ ਜਾਵੇ। ਕਿਤਨੀ ਬੇਵਸ ਕਰਨ ਵਾਲੀ ਦਲੀਲ ਹੈ ? ਇਸੇ ਤਰ੍ਹਾਂ :

ਹਮ ਤੋ ਨਿਪਟ ਅਹੀਰੀ ਬਾਵਰੀ ਜੋਗ ਦੀਜੀਏ ਗਿਆਨਿਨ।
ਕਹਾ ਕਥਤ ਭਾਮੀ ਕੇ ਆਗੇ ਜਾਨਤ ਨਾਨੀ ਨਾਨਨ।

ਘਿਉ (ਮੱਖਣ) ਖਾਣ ਵਾਲਿਆਂ ਨੂੰ ਕਦੀ ਖਟੀ ਲੱਸੀ ਵੀ ਚੰਗੀ ਲਗ ਸਕਦੀ ਹੈ :

ਖਾਟੀ ਮੱਠੀ ਨਹੀਂ ਰੁਚਿ ਮਾਨੇ, ਸੂਰ ਖਵੈਯਾ ਘੀ ਕੋ।

ਇਸ ਦ੍ਰਿਸ਼ਟਾਂਤ ਨਾਲ ਗੋਪੀਆਂ ਨਿਰਗੁਣ ਪ੍ਰਤਿ ਆਪਣੀ ਰੁਚੀ (ਟੇਸਟ) ਦਾ ਪਰਿਚਯ ਦਿੰਦੀਆਂ ਹਨ :

'ਸੂਰਦਾਸ ਤੀਨੋ ਨਹੀਂ ਉਪਜਤ ਧਨੀਆ, ਧਾਨ, ਕੁਮਹਾਂੜੇ।'—ਵਰਗੀਆਂ ਉਕਤੀਆਂ ਅਤੇ ਤਰਕ ਸੁਣ ਕੇ ਊਧੋ ਦੀ ਕੋਈ ਦਲੀਲ ਨਹੀਂ ਚਲ ਸਕਦੀ, ਉਸ ਦੀ ਸੁੱਧ ਬੁੱਧ ਗੁੰਮ ਹੋ ਜਾਂਦੀ ਹੈ। ਪੇਂਡੂ ਮੁਟਿਆਰਾਂ ਦੀਆਂ ਇਨ੍ਹਾਂ ਸਹਿਜ ਸੁਲਭ ਗੱਲਾਂ ਨਾਲ 'ਭ੍ਰਮਰਗੀਤ' ਪ੍ਰਸੰਗ ਵਿਚ ਬੋਲਣ ਕਲਾ ਦਾ ਇਕ ਅਪੂਰਵ ਅੰਦਾਜ਼ ਤਾਂ ਆਇਆ ਹੀ ਹੈ, ਨਾਲ ਹੀ ਉਸ ਵਿਚ ਪੇਂਡੂ ਨਿਰਛਲ ਪਾਤਰਾਂ ਦਾ ਇਕ ਅਜਿਹਾ ਬਿੰਬ ਪ੍ਰਸਤੁਤ ਹੋਇਆ ਹੈ ਜੋ ਪਾਠਕ ਦਾ ਉਸ ਲੋਕ ਨਾਲ ਨਿਘਾ ਪਰਿਚਯ ਕਰਾ ਦਿੰਦਾ ਹੈ। ਇਸ ਪ੍ਰਕਾਰ ਸੂਰ ਦਾ ਕਵੀ ਲੋਕ-ਚੇਤਨਾ ਅਤੇ ਲੋਕ-ਬੁੱਧੀ ਦਾ ਅਦੁੱਤੀ ਕਵੀ ਹੈ।

ਭ੍ਰਮਰਗੀਤ ਪ੍ਰਸੰਗ ਦੀਆਂ ਭਿੰਨ ਭਿੰਨ ਵਿਸ਼ੇਸ਼ਤਾਵਾਂ ਉਤੇ ਅਨੇਕ ਕੋਣਾਂ ਤੋਂ ਵਿਚਾਰ ਹੋਇਆ ਹੈ, ਪਰ ਮੈਂ ਇਥੇ ਉਸ ਤੇ ਦੋ ਦ੍ਰਿਸ਼ਟੀਆਂ ਤੋਂ ਵਿਚਾਰ ਕਰਨਾ ਚਾਹਾਂਗਾ। ਭ੍ਰਮਰਗੀਤ ਦੀ ਲੋਕਪ੍ਰਿਯਤਾ, ਸਰਸਤਾ ਅਤੇ ਅਦਭੁਤ ਕਾਵਿ ਸੁੰਦਰਤਾ ਦਾ ਰਹੱਸ ਵਿਯੋਗੀ ਹਿਰਦੇ ਦੀ ਟੀਸ ਤੋਂ ਪ੍ਰਸਫੁਟਿਤ ਕੋਮਲਤਮ ਭਾਵਨਾ ਦਾ ਅਸਾਧਾਰਣ ਅਤੇ ਅਪੂਰਵ ਵਿਚਿਤ੍ਰਤਾ ਨਾਲ ਪ੍ਰਗਟਾਵਾ ਹੈ। ਭ੍ਰਮਰਗੀਤ ਦਾ ਰਸ ਅਜਿਹੀ ਨਦੀ ਦੇ ਜਲ-ਪ੍ਰਵਾਹ ਵਾਂਗ ਹੈ ਜਿਸ ਵਿਚ ਕਲ-ਕਲ ਕਰਦੇ ਸੂਰ-ਨਾਦ ਵਿਚ ਵਿਆਕੁਲ ਪ੍ਰਾਣਾਂ ਦੀ ਪੁਕਾਰ ਅਤੇ ਦੁੱਖੀ ਹਿਰਦੇ ਦੀ ਟੀਸ ਹੈ। ਸੂਰ ਨੇ ਇਸ ਪ੍ਰਸੰਗ ਵਿਚ ਹੰਝੂ ਅਤੇ ਮੁਸਕਾਨ, ਗੰਭੀਰਤਾ ਅਤੇ ਸਹਿਜ ਵਿਨੋਦ ਦੁਖ ਅਤੇ ਖੁਸ਼ੀ ਦਾ ਸੁੰਦਰ ਸੰਯੋਜਨ ਉਪਸਥਿਤ ਕੀਤਾ ਹੈ ਜੋ ਅਤਿਅੰਤ ਮਨੋਵਿਗਿਆਨਿਕ ਅਤੇ ਮੰਤਵ ਸਹਿਤ ਹੈ। ਪਾਠਕ-ਹਿਰਦੇ 'ਤੇ ਗੋਪੀ ਦੇ

ਵਿਯੋਗੀ ਹਿਰਦੇ ਦੀ ਟੀਸ ਨੂੰ ਜ਼ਿਆਦਾ ਤੋਂ ਜ਼ਿਆਦਾ ਪ੍ਰਗਟ ਕਰਨ ਲਈ, ਉਸ ਦਾ ਲੋੜੀਂਦਾ ਪ੍ਰਭਾਵ ਪੈਦਾ ਕਰਨ ਲਈ ਇਹ ਜ਼ਰੂਰੀ ਸੀ ਕਿ ਉਸ ਨੂੰ ਵਿਚੋਂ ਵਿਚ ਜਾਂ ਤਾਂ ਹਸਾਇਆ ਜਾਏ ਜਾਂ ਉਸ ਦੇ ਹਿਰਦੇ ਨੂੰ ਲੌਕਾ ਕਰ ਦਿੱਤਾ ਜਾਏ, ਜਿਸ ਨਾਲ ਉਹ ਗੋਪੀ ਹਿਰਦੇ ਦੇ ਹਰੇਕ ਦੁਖ ਦਾ ਅਨੁਭਵ ਕਰ ਸਕੇ। ਜੇ ਇਸ ਪ੍ਰਸੰਗ ਵਿਚ ਸ਼ੁਰੂ ਤੋਂ ਅਖੀਰ ਤਕ ਗੰਭੀਰਤਾ ਹੀ ਰਹਿੰਦੀ ਤਾਂ ਪਾਠਕ ਗੋਪੀਆਂ ਦੇ ਰੋਣ ਧੋਣ ਤੋਂ ਉਕਤਾ ਸਕਦਾ ਸੀ, ਪਰ ਹੁਣ ਉਹ ਸੂਰ ਦੀਆਂ ਗੋਪੀਆਂ ਦੇ ਵਿਅੰਗਾਰਥ, ਧੁਨੀ-ਅਰਥ ਅਤੇ ਗਿਲੇ ਗੁਲਾਮਿਆਂ ਆਦਿ ਵਿਚ ਕੁਝ ਛਿਣਾਂ ਲਈ ਲੌਕਾ ਹੋ ਕੇ ਫਿਰ ਬਿਰਹੁੰ ਦੀ ਗੰਭੀਰਤਾ ਅਤੇ ਗੰਭੀਰ ਸਥਿਤੀਆਂ ਨਾਲ ਤਦਾਕਾਰਤਾ ਕਾਇਮ ਕਰ ਲੈਂਦਾ ਹੈ, ਮਾਨੋ ਗੋਪੀਆਂ ਦੇ ਇਹ ਤਰਕ-ਪੂਰਣ ਬੋਲ 'ਸ਼ਾਕ ਆਬਜ਼ਰਵਰ' ਦਾ ਕੰਮ ਕਰ ਰਹੇ ਹਨ। ਇਸ ਬੋਲ-ਨਿਪੁੰਣਤਾ ਦਾ ਦੂਜਾ ਕਾਰਣ ਇਹ ਸੀ ਕਿ ਬਿਰਹੁੰ-ਪ੍ਰਸੰਗ ਦੇ ਮਾਧਿਅਮ ਨਾਲ ਕਵੀ ਦਾ ਮੰਤਵ ਭਗਤੀ ਦੀ ਸਥਾਪਨਾ ਅਤੇ ਯੋਗ ਦਾ ਖੰਡਨ ਰਿਹਾ ਹੈ। ਆਪਣੇ ਪ੍ਰੇਮਾਭਗਤੀ ਵਾਲੇ ਮਤ ਨੂੰ ਮੰਨਵਾਉਣ ਲਈ ਸੂਰ ਨੂੰ ਇਹ ਇਛਿਤ ਸੀ ਕਿ ਉਹ ਸ਼ਾਸਤ੍ਰਾਂ ਦੇ ਮਾਹਿਰ ਊਧੋ ਦੀ ਗੱਲ ਨੂੰ, ਸ਼ਾਸਤ੍ਰ ਪ੍ਰਸ਼ਟ ਸਿੱਧਾਂਤਾਂ ਅਤੇ ਲੀਲਾਵਾਂ ਨੂੰ ਭੋਲੀਆਂ ਅਬਲਾਵਾਂ, ਅਹੀਰ-ਗੋਪੀਆਂ ਰਾਹੀਂ ਹਾਸੇ-ਹਾਸੇ ਵਿਚ ਹੀ ਉਡਵਾ ਦੇਣ। ਜੇ ਉਹ ਇਥੇ ਤਰਕ-ਸ਼ਾਸਤ੍ਰੀਆਂ ਦੀ ਪੱਧਤੀ ਤੇ ਊਧੋ ਦੇ ਬਚਨਾਂ ਦਾ ਖੰਡਨ ਕਰਾਉਂਦੇ, ਤਾਂ ਭ੍ਰਮਰਗੀਤ ਨਾ ਤਾਂ ਕਾਵਿ-ਗ੍ਰੰਥ ਰਹਿ ਸਕਦਾ ਅਤੇ ਨਾ ਹੀ ਗਿਆਨੀ ਊਧੋ ਅਨਪੜ੍ਹ, ਗੰਵਾਰ, ਗੋਪੀਆਂ ਤੋਂ ਹਾਰ ਵੀ ਸਕਦੇ, ਊਧੋ ਨੂੰ ਚੁਪ ਕਰਾਉਣ ਲਈ ਤਾਂ ਗੋਪੀਆਂ ਦੀਆਂ ਅਜਿਹੀਆਂ ਹੀ ਊਲ-ਜਲੂਲ ਗੱਲਾਂ ਦੀ ਲੋੜ ਸੀ ਜਿਸ ਨਾਲ ਊਧੋ ਦੀਆਂ ਗੱਲਾਂ ਆਪਣੇ ਆਪ ਹੀ ਊਲ ਜਲੂਲ ਲਗਣ ਲਗੀਆਂ। ਇਸ ਲਈ ਸੂਰ ਨੇ ਵਾਕ-ਚਤੁਰਤਾ ਦਾ ਸਹਾਰਾ ਲੈ ਤੇ ਊਧੋ ਨੂੰ ਟਾਂਡਾ ਲੱਦਣ ਵਾਲਾ ਵਣਜਾਰਾ, ਵਪਾਰੀ, ਅਰਸਿਕ, ਮੂਰਖ ਅਤੇ ਕਿਤੇ ਕਿਤੇ ਤਾਂ ਇਕ ਤਰ੍ਹਾਂ ਨਾਲ ਪ੍ਰਤਖ ਗਾਲ੍ਹਾਂ ਤਕ ਵੀ ਦਿਵਾ ਦਿੱਤੀਆਂ। ਪਰ ਇਹ ਗਾਲ੍ਹ-ਦੁਪੜ ਗਾਲ੍ਹੀ ਸ਼ਾਸਤ੍ਰ ਦੇ ਅਭਿਆਸੀ ਪੁਲਸ ਦਰੋਗਾ ਦੀਆਂ ਨਹੀਂ ਹਨ। ਇਹ ਪਿਆਰ ਤੇ ਵਾਰ ਹੁੰਦੇ ਵੇਖ ਕੇ ਉਠਣ ਵਾਲਾ ਦੁੱਖ ਦੀ ਸਦਾ ਹੈ। ਇਹ ਗਾਲ੍ਹੀਆਂ ਪ੍ਰੇਮ-ਭਿੰਨੀ ਬ੍ਰਜ ਬੋਲੀ ਦੀ ਮਿੱਠੀ ਮਾਰ ਹਨ :

ਤੇਰੋ ਬੁਰੋ ਨ ਕੋਊ ਮਾਨੈ।
ਰਸ ਕੀ ਬਾਤ ਮਧੁਪ ਨੀਰਸੁ, ਸੁਨਿ, ਰਸਿਕ ਹੋਤ ਸੋ ਜਾਨੈ।

ਅਰਥਾਤ ਤੂੰ ਤਾਂ ਬਾਵਲਾ ਹੈਂ, ਅਗਿਆਨੀ ਹੈਂ, ਇਸ ਲਈ ਤੇਰੀ ਗੱਲ ਦਾ ਕੋਈ ਬੁਰਾ ਨਹੀਂ ਮੰਨਾਉਂਦਾ, ਇਹ ਪ੍ਰੇਮ ਦੀਆਂ, ਰਸ ਦੀਆਂ ਗੱਲਾਂ, ਤੂੰ ਕੀ ਜਾਣੇ, ਕੇਵਲ ਰਸਿਕ ਹੀ ਜਾਣ ਸਕਦੇ ਹਨ। ਇਹ ਲਗਭਗ ਅਜਿਹਾ ਹੀ ਕਥਨ ਹੈ ਕਿ 'ਆਪ ਅਮੁਕ ਦੀ ਗੱਲ ਦਾ ਬੁਰਾ ਨਹੀਂ ਮਨਾਣਾ, ਇਹ ਕੁਝ ਪਾਗਲ ਹੈ।' ਆਪਣੀ ਉਦਾਸੀਨਤਾ, ਅਗਿਆਨਤਾ ਅਤੇ ਭੋਲੇਪਨ ਵਿਚ ਪੇਂਡੂਆਂ ਦੇ ਤਰਕ ਊਧੋ ਵਰਗੇ ਗਿਆਨ ਪ੍ਰਾਪਤ ਨਿਰਗੁਣ ਸਾਧਕ ਨੂੰ ਵੀ ਚੁਪ ਕਰਾ ਦਿੰਦੇ ਹਨ। ਇਸ ਤਰ੍ਹਾਂ ਸੂਰ ਦੇ 'ਭ੍ਰਮਰ-ਗੀਤ' ਵਿਚ ਹਰਖ-ਸੋਗ, ਹੰਝੂ–ਹਾਸੇ ਦਾ ਇਕ ਅਦੁੱਤੀ ਸੰਯੋਗ ਉਪਸਥਿਤ ਹੋਇਆ ਹੈ।

'ਭ੍ਰਮਰਗੀਤ' ਪ੍ਰਸੰਗ ਦੇ ਅਧਿਐਨ ਵਿਚ ਦੂਸਰਾ ਵਿਸ਼ੇਸ਼ ਪੱਖ ਇਹ ਹੈ ਕਿ ਇਥੇ ਪੇਂਡੂ ਅਤੇ ਸ਼ਹਿਰੀ ਸਭਿਆਚਾਰ ਦਾ ਸੰਘਰਸ਼ ਬੜੀ ਕੁਸ਼ਲਤਾ ਨਾਲ ਪ੍ਰਗਟ ਹੋਇਆ ਹੈ। ਇਸ ਪ੍ਰਸੰਗ ਵਿਚ ਯੋਗ-ਭਗਤੀ, ਨਿਵ੍ਰਿੱਤੀ-ਪ੍ਰਵ੍ਰਿੱਤੀ, ਮਨ-ਬੁੱਧੀ, ਸਗੁਣ-ਨਿਰਗੁਣ ਆਦਿ ਦੇ ਦੁਅੰਦ

ਦੇ ਨਾਲ-ਨਾਲ ਪੇਂਡੂ ਅਤੇ ਸ਼ਹਿਰੀ ਸਭਿਆਚਾਰਾਂ (village v/s city) ਦਾ ਸੰਘਰਸ਼ ਵੀ ਵਰਣਿਤ ਵਿਸ਼ੇ ਵਿਚ ਉਭਾਰਿਆ ਗਿਆ ਹੈ। ਭ੍ਰਮਰਗੀਤ ਦੇ ਇਸ ਦੁਅੰਦ ਚਿਤ੍ਰਣ ਦੀ ਖੂਬੀ ਇਹ ਹੈ ਕਿ ਕਿਧਰੇ ਵੀ ਇਨ੍ਹਾਂ ਦ੍ਰਿਸ਼ਟੀਆਂ ਨੂੰ ਪ੍ਰਸਤੁਤ ਕਰਨ ਵਿਚ ਭ੍ਰਮਰਗੀਤ ਦਾ ਮੁੱਖ ਕਥਨ, ਗੋਪੀਆਂ ਦਾ ਵਿਯੋਗ-ਵਰਣਨ, ਗੌਣ ਨਹੀਂ ਬਣਿਆ ਹੈ। ਪੇਂਡੂ ਅਤੇ ਸ਼ਹਿਰੀ ਸਭਿਆਚਾਰਾਂ ਵਿਚ ਇਸ ਦੁਅੰਦ ਦਾ ਮੂਲ ਭ੍ਰਮਰਗੀਤ ਪ੍ਰਸੰਗ ਦੇ ਸ਼ੁਰੂ ਵਿਚ ਹੀ ਕ੍ਰਿਸ਼ਣ ਦੀ ਦੁਅੰਦ ਪੂਰਣ ਮਨ ਦੀ ਸਥਿਤੀ ਵਿਚ ਹੈ। ਉਨ੍ਹਾਂ ਦੇ ਹਿਰਦੇ ਵਿਚ ਪ੍ਰੇਮ ਅਤੇ ਕਰਤੱਵ ਦਾ ਦੁਅੰਦ ਮਚਿਆ ਹੋਇਆ ਹੈ। ਉਨ੍ਹਾਂ ਦਾ ਮਨ ਮਥਰਾ ਵਿਚ ਰਾਜਨੀਤਿਕ ਜ਼ੁਮੇਵਾਰੀਆਂ ਵਿਚ ਵੀ ਗੋਕਲ ਦੀਆਂ ਪ੍ਰੇਮ ਕ੍ਰੀੜਾਵਾਂ ਅਤੇ ਪ੍ਰਾਕ੍ਰਿਤ ਵਾਤਾਵਰਣ ਲਈ ਲਲਕ ਲਲਕ ਉਠਦਾ ਹੈ :

ਸੁਨੋ ਉਪੰਗ ਸੁਤ ਮੋਹਿ ਨ ਬਿਸਰਤ ਬ੍ਰਜਵਾਸੀ ਸੁਖਦਾਈ।
ਯਹ ਚਿਤ ਹੋਤ ਜਾਊਂ ਮੈਂ ਅਬ ਹੀ ਯਹਾਂ ਨਹੀਂ ਮਨ ਲਾਗਤ।

ਕੁਝ ਵਿਦਵਾਨਾਂ ਨੂੰ ਸਰਵ-ਪ੍ਰਥਮ ਰਤਨਾਕਰ ਦੇ ਕ੍ਰਿਸ਼ਣ ਹੀ ਬ੍ਰਜ ਦੀ ਸਮਿਰਤੀ ਵਿਚ ਦੁੱਖੀ ਦਿਖਾਈ ਦਿੰਦੇ ਹਨ। ਰਤਨਾਕਰ ਨੇ ਭਾਵੇਂ ਕ੍ਰਿਸ਼ਣ ਦੀ ਪੀੜ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੋਵੇ, ਪਰ ਸੂਰ ਦੇ ਕ੍ਰਿਸ਼ਣ ਦੇ ਹਿਰਦੇ ਵਿਚ ਵੀ, 'ਬ੍ਰਜ ਦੇ ਖਿਰਕ ਖਟਕਤ ਹੈ', ਉਨ੍ਹਾਂ ਨੂੰ ਵੀ ਆਪਣੇ ਪਿੰਡ ਅਤੇ ਇਲਾਕਾ ਇਸੇ ਪ੍ਰਕਾਰ ਯਾਦ ਆਉਂਦਾ ਹੈ ਜਿਸ ਤਰ੍ਹਾਂ ਅਜ ਕਲਕਤਾ ਜਾਂ ਦਿੱਲੀ ਵਿਚ ਰਹਿ ਕੇ ਕਿਸੇ ਨੂੰ ਆਪਣਾ ਪਿੰਡ ਯਾਦ ਆਉਂਦਾ ਹੋਵੇ, ਜਿਸ ਤਰ੍ਹਾਂ 'ਗੁਆਚੀਆਂ ਹੋਈਆਂ ਦਿਸ਼ਾਵਾ' ਦਾ ਚੰਦਰ ਦਿੱਲੀ ਵਿਚ ਆਪਣੀ ਆਈਡੈਂਟਿਟੀ ਦੀ ਤਲਾਸ਼ ਵਿਚ ਭਟਕਦਾ ਹੈ। ਕ੍ਰਿਸ਼ਣ ਦੀ ਮਨ ਦੀ ਸਥਿਤੀ ਵੀ ਅਜਿਹੀ ਹੀ ਹੈ :

ਸੁਨਹੁ ਊਧੋ ਮੋਹਿ ਬ੍ਰਜ ਕੀ ਸੁਧਿ ਨਹੀਂ ਬਿਸਰਾਯ।
ਰੈਨਿ ਸੋਵਤ, ਚਲਤ, ਜਾਗਤ, ਲਾਗਤ ਨਹਿੰ ਮਨ ਆਨ।
ਨੰਦ ਜਸੁਮਤੀ ਨਾਰਿ ਨਰ, ਬ੍ਰਜ ਜਹਾਂ ਮੇਰੋ ਪ੍ਰਾਨ।

ਭੋਲੀ-ਭਾਲੀ ਕ੍ਰਿਸ਼ਣ ਪ੍ਰੇਮ-ਮਗਨ ਗੋਪੀਆਂ ਅਤੇ ਹੋਰ ਬ੍ਰਜਵਾਸੀ ਪੇਂਡੂ ਸਭਿਆਚਾਰ ਦੇ ਪ੍ਰਤਿਨਿਧੀ ਬਣ ਕੇ ਆਏ ਹਨ, ਤਾਂ ਸ਼ਹਿਰੀ ਸਭਿਆਚਾਰ ਦੇ ਪ੍ਰਤੀਕ ਹਨ—ਮਥੁਰਾਵਸੀ (ਕ੍ਰਿਸ਼ਣ ਵੀ ਜੋ ਹੁਣ ਪੇਂਡੂ ਤੋਂ ਸ਼ਹਿਰੀ ਹੋ ਗਏ ਹਨ), ਕੁਬਜਾ, ਮਧੂਕਰ, ਊਧੋ ਅਤੇ ਅਕ੍ਰੂਰ।

ਇਨ੍ਹਾਂ ਪ੍ਰਤੀਕਾਂ ਦੇ ਮਾਧਿਅਮ ਰਾਹੀਂ ਕਵੀ ਨੇ ਪੇਂਡੂ-ਜੀਵਨ ਦੇ ਸਹਿਜ-ਸਰਲ ਉਤਕੰਠਾ ਭਰਪੂਰ ਪ੍ਰੇਮ ਨੂੰ ਪ੍ਰਗਟਾਇਆ ਹੈ ਅਤੇ ਸ਼ਹਿਰੀ ਜੀਵਨ ਦੇ ਛਲ-ਕਪਟਾਂ ਨੂੰ ਪੇਸ਼ ਕੀਤਾ ਹੈ। ਸਾਰਾ ਗੋਕੁਲ ਪੇਂਡੂ ਜੀਵਨ ਦੇ ਸਹਿਜ-ਸਰਲ ਪ੍ਰੇਮ ਦਾ ਸਾਖਿਆਤ ਸਰੂਪ ਹੈ ਅਤੇ ਦੂਜੇ ਪਾਸੇ ਮਥਰਾ ਦਾ ਸਾਰਾ ਸਮਾਜ ਆਪਣੀਆਂ ਤਥਾ-ਕਥਿਤ ਸ਼ਹਿਰੀ ਮਰਯਾਦਾਵਾਂ ਅਤੇ ਬਨਾਵਟਾਂ ਦੇ ਬੰਧਨਾਂ ਵਿਚ ਬੰਨ੍ਹਿਆਂ ਹੋਇਆ ਹੈ। ਸੂਰ ਨੇ ਗੋਪੀਆਂ ਦੇ ਮਾਧਿਅਮ ਨਾਲ ਬ੍ਰਜ-ਵਾਸੀਆਂ (ਦੀ ਪੇਂਡੂ ਜੀਵਨ) ਦੀ ਖਿਚ ਨੂੰ ਦਿਖਾ ਕੇ ਆਪਣੇ ਅਰਾਧਣਯੋਗ ਨੂੰ, ਨਗਰ ਤੋਂ ਪਿੰਡ, ਗਊ-ਭੂਮੀ ਬ੍ਰਜਭੂਮੀ ਵਿਚ ਪਰਤਣ ਦੀ ਕੋਸ਼ਿਸ਼ ਕੀਤੀ ਹੈ। ਇਸ ਲਈ ਗੋਪੀਆਂ ਨੇ ਬਾਰ ਬਾਰ ਊਧੋ ਦੇ ਯੋਗ ਨੂੰ ਆਪਣੇ ਮਤਲਬ ਦਾ ਨਾ ਦਸ ਕੇ ਸ਼ਹਿਰੀ ਲੋਕਾਂ ਲਈ ਹੀ ਉਪਯੁਕਤ ਠਹਿਰਾਇਆ ਹੈ, ਸ਼ਹਿਰੀਆਂ ਦਾ ਚਕਰੀ ਵਰਗਾ ਚੰਚਲ ਮਨ ਹੀ ਇਸ ਸਾਧਨਾ ਨਾਲ ਸਥਿਰ ਹੋ ਸਕਦਾ ਹੈ :

ਹਮਕੋ ਹਰਿ ਕੀ ਕਥਾ ਸੁਨਾਵ ।
ਆਪਨੀ ਗਿਆਨ ਕਥਾ ਹੋ ਊਧੋ, ਮਥੁਰਾ ਹੀ ਲੈ ਜਾਵ ।
ਨਾਗਰਿ ਨਾਰਿ ਭਲੇ ਬੂਝੈਂਗੀ, ਅਪਨੇ ਬਚਨ ਸੁਨਾਵ ।

ਨਗਰ-ਵਾਸੀ ਵਿਅਰਥ ਗੱਪਾਂ ਮਾਰਨ, ਇਧਰ-ਉਧਰ ਦੀਆਂ ਗੱਲਾਂ ਕਰਨ, ਚਿਕਨੀਆਂ-ਚੁਪੜੀਆਂ ਗੱਲਾਂ ਬਣਾਉਣ ਲਈ ਪ੍ਰਸਿੱਧ ਹੁੰਦੇ ਹਨ। ਉਨ੍ਹਾਂ ਦੇ ਆਚਰਣ ਅਤੇ ਸਿੱਧਾਂਤ, ਕਰਨੀ ਅਤੇ ਕਥਨੀ ਵਿਚ ਆਕਾਸ਼-ਪਾਤਾਲ ਦਾ ਅੰਤਰ ਹੁੰਦਾ ਹੈ। ਅਜਿਹੇ ਲੋਕ ਵਿਸ਼ਵਾਸ ਦੇ ਯੋਗ ਨਹੀਂ ਹੁੰਦੇ। ਇਹੀ ਕਾਰਣ ਹੈ ਕਿ ਗੋਪੀਆਂ ਮਧੁਵਨ ਤੋਂ ਆਏ ਲੋਕਾਂ ਉਤੇ ਵਿਸ਼ਵਾਸ ਤਕ ਨਹੀਂ ਕਰਦੀਆਂ :

ਮਧੁਬਨਿਯਾ ਲੋਗਨਿ ਕੋ ਪਤਿਆਯ ?
ਮੁਖੁ ਔਰੇ ਅੰਤਰਗਤ ਔਰੇ ਪਤੀਆਂ ਲਿਖੀ ਪਠਵਤ ਹੈ ਬਨਾਯ ।

ਇਸ ਲਈ ਗੋਪੀਆਂ ਊਧੋ ਨੂੰ ਸਮਝਾਂਦੀਆਂ ਹੋਈਆਂ ਕਹਿੰਦੀਆਂ ਹਨ :

ਹੇ ਪਿਆਰੇ ਊਧੋ ! ਤੁਮ ਬੁਰਾ ਮਤ ਮਾਨਨਾ—
ਵਹ ਮਥੁਰਾ ਕਾਜਰ ਕੀ ਕੋਠਰਿ, ਜੋ ਆਵਹਿੰ ਤੇ ਕਾਰੇ ।
ਤੁਮ ਕਾਰੇ ਸੁਫਲਕ ਸੁਤ ਕਾਰੇ ਕਾਰੇ ਮਧੁਪ ਭੰਵਾਰੇ ।
ਤਿਨ ਕੈ ਸੰਗ ਅਧਿਕ ਛਵੀ ਉਪਜਤ ਕਮਲ ਨੈਨ ਅਨਿਆਰੇ ।

ਬ੍ਰਜ ਪ੍ਰਦੇਸ਼ ਤਾਂ ਸਵੈਤ-ਧੁਜਾ (ਸਵੈਤ ਧੁਜਾ ਸਾਤਵਿਕਤਾ ਦਾ ਪ੍ਰਤੀਕ) ਧਾਰਣ ਕਰ ਕੇ ਆਪਣੀ ਛਤਰ-ਛਾਇਆ ਵਿਚ ਪ੍ਰਫੁਲਿਤ ਮਾਨਵ-ਸਮੁਦਾਇ ਨੂੰ ਆਪਣੇ ਦੁੱਧ-ਧੋਤੇ ਸਭਿਆ-ਚਾਰ ਦਾ ਪਾਠ ਪੜ੍ਹਾ ਰਿਹਾ ਹੈ ਜਦ ਕਿ ਮਥਰਾ ਵਾਸੀ ਲਾਲ ਧੁਜਾ (ਰਜੋ ਅਤੇ ਤਮੋਗੁਣ ਦਾ ਪ੍ਰਤੀਕ ਹੈ) ਦੇ ਧਾਰਕ ਹਨ। ਬ੍ਰਜ ਦਾ ਸਹਿਜ ਸਰਲ ਸਭਿਆਚਾਰ ਵਿਚ ਆਡੰਬਰ, ਬਣਾਵਟ, ਸ਼ਿੰਗਾਰ ਦਾ ਕੋਈ ਮਹੱਤਵ ਨਹੀਂ ਹੈ। ਸੂਰ ਦੇ ਭ੍ਰਮਰਗੀਤ ਦੇ ਅਨੇਕਾਂ ਪਦਿਆਂ ਵਿਚ ਪੇਂਡੂ ਅਤੇ ਨਾਗਰਿਕ ਸੰਸਕ੍ਰਿਤੀ ਦਾ ਇਹ ਸੰਘਰਸ਼ ਸਹਿਜ ਹੀ ਦੇਖਿਆ ਜਾ ਸਕਦਾ ਹੈ।

ਅਸਲ ਵਿਚ, ਸੂਰ ਦਾ ਸਾਗਰ ਤਾਂ ਰਤਨਾਂ ਦਾ ਅਖੁੱਟ ਅਮਿਤ ਕੋਸ਼ ਹੈ, ਉਸ ਵਿਚ ਜੋ ਜਿਤਨੀ ਵਾਰ ਡੁਬਕੀ ਲਗਾਉਂਦਾ ਹੈ, ਉਤਨੀ ਹੀ ਵਾਰ ਕੋਈ ਨਾ ਕੋਈ ਨਵਾਂ ਰਤਨ ਲਭ ਲੈ ਆਉਂਦਾ ਹੈ।

# ਲੇਖਕ ਪਰਿਚਯ

1. ਡਾ. ਮਨਮੋਹਨ ਸਿੰਘ,
ਮੁੱਖੀ, ਪੰਜਾਬੀ ਵਿਭਾਗ,
ਪੱਤਰ ਵਿਹਾਰ ਸਿਖਿਆ ਵਿਭਾਗ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

2. ਡਾ. ਰਾਮ ਪ੍ਰਕਾਸ਼,
ਹਿੰਦੀ ਵਿਭਾਗ,
ਪੱਤਰ-ਵਿਹਾਰ ਸਿਖਿਆ ਵਿਭਾਗ,
ਦਿੱਲੀ ਯੂਨੀਵਰਸਿਟੀ, ਦਿੱਲੀ

3. ਡਾ. ਜਯ ਭਗਵਾਨ ਗੋਇਲ,
ਪ੍ਰੋਫੈਸਰ ਅਤੇ ਮੁੱਖੀ,
ਹਿੰਦੀ ਵਿਭਾਗ,
ਕੁਰੁਕਸ਼ੇਤਰ ਯੂਨੀਵਰਸਿਟੀ, ਕੁਰੁਕਸ਼ੇਤਰ

4. ਡਾ. ਵਿਜਯ ਪਾਲ ਸਿੰਘ,
ਪ੍ਰੋਫੈਸਰ ਅਤੇ ਮੁੱਖੀ,
ਹਿੰਦੀ ਵਿਭਾਗ, ਬਨਾਰਸ ਹਿੰਦੂ ਯੂਨੀਵਰਸਿਟੀ,
ਵਾਰਾਣਸੀ

5. ਡਾ. (ਸ੍ਰੀਮਤੀ) ਸ਼ਾਂਤਾ ਲਾਂਬਾ,
ਹਿੰਦੀ ਵਿਭਾਗ, ਪੰਜਾਬੀ ਯੂਨੀਵਰਸਿਟੀ,
ਪਟਿਆਲਾ

6. ਡਾ. ਓਮ ਪ੍ਰਕਾਸ਼ ਸ਼ਰਮਾ ਸ਼ਾਸਤ੍ਰੀ,
ਹਿੰਦੀ ਵਿਭਾਗ, ਦਿਆਲ ਸਿੰਘ ਕਾਲਿਜ,
ਦਿੱਲੀ ਯੂਨੀਵਰਸਿਟੀ,
ਦਿੱਲੀ

7. ਡਾ. ਬ੍ਰਜਮੋਹਨ ਸ਼ਰਮਾ,
ਹਿੰਦੀ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

8. ਡਾ. ਲੀਲਾਧਰ ਵਿਯੋਗੀ,
ਹਿੰਦੀ ਵਿਭਾਗ,
ਐਸ.ਡੀ. ਕਾਲਿਜ, ਅੰਬਾਲਾ ਛਾਵਣੀ

9. ਡਾ. ਚਰਣ ਦਾਸ ਸ਼ਾਸਤ੍ਰੀ,
ਵਾਈਸ ਪ੍ਰਿੰਸੀਪਲ, ਸਰਕਾਰੀ ਕਾਲਿਜ,
ਪੱਟੀ (ਜ਼ਿਲਾ ਅੰਮ੍ਰਿਤਸਰ)

10. ਡਾ. ਪੁਸ਼ਪ ਪਾਲ ਸਿੰਘ,
ਹਿੰਦੀ ਵਿਭਾਗ, ਮੋਦੀ ਕਾਲਿਜ,
ਪਟਿਆਲਾ